ਰੂਪ ਹੀ ਸਮਝੀਆਂ ਜਾਂਦੀਆਂ ਹਨ। ਅਵਤਾਰਵਾਦ ਦਾ ਸਿਧਾਂਤ ਇਸ ਤੱਥ ਦਾ ਵੀ ਪ੍ਰਗਟਾ ਕਰਦਾ ਹੈ ਕਿ ਈਸ਼ਵਰ ਕੇਵਲ ਪਰਾਸਰੀਰਕ ਦੁਨੀਆ ਦਾ ਹੀ ਨਿਵਾਸੀ ਨਹੀਂ ਸਗੋਂ ਉਹ ਮਨੁੱਖਾਂ ਦੀ ਇਸ ਦੁਨੀਆਂ ਵਿਚ ਵੀ ਕੁਝ ਉਦੇਸ਼ਾਂ ਦੀ ਪੂਰਤੀ ਲਈ ਮਾਨਵ ਰੂਪ ਧਾਰਨ ਕਰਕੇ ਆਉਂਦਾ ਹੈ। ਈਸ਼ਵਰ ਦੇ ਇਸ ਅਵਤਾਰੀ ਰੂਪ ਦੇ ਆਦਰਸ਼ ਸਬੰਧੀ ਭਗਵਾਨ ਕ੍ਰਿਸ਼ਨ ਗੀਤਾ ਵਿਚ ਕਹਿੰਦੇ ਹਨ ਕਿ ਜਦੋਂ ਵੀ ਸੰਸਾਰ ਉੱਤੇ ਧਰਮ ਅਲੋਪ ਹੋ ਜਾਦਾ ਹੈ ਅਤੇ ਅਧਰਮ ਫੈਲਦਾ ਹੈ ਤਾਂ ਮੈਂ ਸੰਸਾਰ ਵਿਚ ਚੰਗਿਆਈ ਦੀ ਰੱਖਿਆ, ਪਾਪਾ ਦੇ ਵਿਨਾਸ਼ ਅਤੇ ਧਰਮ ਦੇ ਪੁਨਰ ਸਥਾਪਨ ਲਈ ਅਵਤਾਰ ਲੈਂਦਾ ਹਾਂ।

ਅਵਤਾਰਵਾਦ ਦੇ ਉਪਰੋਕਤ ਸਿਧਾਂਤ ਦਾ ਵੈਦਿਕ ਮਤ ਦੇ ਕੁਝ ਇਕ ਦਾਰਸ਼ਨਿਕ ਸਕੂਲਾਂ ਨੇ ਖੰਡਨ ਵੀ ਕੀਤਾ ਹੈ। ਆਧੁਨਿਕ ਯੁਗ ਵਿਚ ਵੈਦਿਕ ਮੱਤ ਦੀ ਪ੍ਰਤਿਨਿਧਤਾ ਰਾਜਾ ਰਾਮ ਮੋਹਨ ਰਾਏ ਨੇ ਕੀਤੀ ਹੈ। ਉਨ੍ਹਾਂ ਦੁਆਰਾ ਸਥਾਪਤ ਬ੍ਰਹਮੋ ਸਮਾਜ ਨੇ ਵੀ ਅਵਤਾਰਵਾਦ ਦਾ ਖੰਡਨ ਕੀਤਾ ਹੈ ਕਿਉਂਕਿ ਇਸ ਅਨੁਸਾਰ ਇਹ ਸਿਧਾਂਤ ਬੁਤਪ੍ਰਸਤੀ ਨੂੰ ਉਤਸਾਹਿਤ ਕਰਦਾ ਹੈ।

### 4. ਵਰਣ ਆਸ਼੍ਰਮ ਪ੍ਰਥਾ

ਵੈਦਿਕ ਮੱਤ ਦੇ ਸ਼ਾਸਤ੍ਰਾਂ ਵਿਚ ਚਾਰ ਵਰਣਾਂ ਦਾ ਵਿਧਾਨ ਮਿਲਦਾ ਹੈ। ਅਜੋਕਾ ਜਾਤੀ ਪ੍ਰਬੰਧ ਇਸ ਦੀ ਹੀ ਉਪਜ ਹੈ। ਇਹ ਧਰਮ ਸ਼ਾਸਤ੍ਰ ਸਮਾਜ ਨੂੰ ਬ੍ਰਾਹਮਣ, ਖਤਰੀ, ਵੈਸ਼ ਅਤੇ ਸ਼ੂਦਰ ਆਦਿ ਚਾਰ ਵਰਗਾਂ ਵਿਚ ਵੰਡਦੇ ਹਨ। ਇਹ ਵਰਗ ਪ੍ਰੋਹਿਤਾਂ, ਯੁਧ ਵਿਚ ਲੜਨ ਵਾਲੇ ਸੂਰਬੀਰਾਂ, ਰਾਜਿਆ, ਵਿਉਪਾਰੀਆਂ ਅਤੇ ਨੌਕਰਾ ਆਦਿ ਨਾਲ ਸਬੰਧਤ ਹਨ। ਪ੍ਰੋਹਿਤ ਬ੍ਰਾਹਮਣ ਵਰਗ ਵਿਚ ਆਉਂਦੇ ਹਨ। ਯੁਧ ਵਿਚ ਲੜਨ ਵਾਲੇ ਸੂਰਬੀਰ ਅਤੇ ਰਾਜੇ ਖ਼ਤਰੀ ਅਖਵਾਉਂਦੇ ਹਨ। ਵਿਓਪਾਰੀ ਵੈਸ਼ ਅਤੇ ਨੌਕਰ ਤਬਕਾ ਸ਼ੂਦਰ ਵਰਗ ਵਿਚ ਆਉਂਦਾ ਹੈ। ਧਰਮ ਸ਼ਾਸਤ੍ਰਾਂ ਨੇ ਹਰ ਉਪਰੋਕਤ ਵਰਗ ਦੇ ਲੋਕਾਂ ਲਈ ਫਰਜ਼ ਨਿਰਧਾਰਤ ਕੀਤੇ ਹੋਏ ਹਨ। ਇਨ੍ਹਾਂ ਸ਼ਾਸਤ੍ਰਾਂ ਵਿਚ ਮਨੁੱਖ ਦੇ ਵਿਅਕਤੀਗਤ ਜੀਵਨ ਸਬੰਧੀ ਵੀ ਚਾਰ ਪੜਾ ਨਿਸ਼ਚਿਤ ਕੀਤੇ ਗਏ ਹਨ। ਇਨ੍ਹਾਂ ਨੂੰ ਆਸ਼ਰਮ ਕਿਹਾ ਜਾਂਦਾ ਹੈ। ਇਹ ਚਾਰ ਆਸ਼ਰਮ ਬ੍ਰਹਮਚਰਜ, ਗ੍ਰਿਹਸਤ, ਬਾਣਪ੍ਰਸਤ ਅਤੇ ਸਨਿਆਸ ਹਨ। ਧਰਮ, ਅਰਥ, ਕਾਮ ਅਤੇ ਮੋਕਸ਼ ਆਦਿ ਚਾਰ ਆਦਰਸ਼ਾਂ ਦੀ ਪ੍ਰਾਪਤੀ ਲਈ ਉਪਰੋਕਤ ਚਾਰ ਪੜਾਵਾ ਵਿਚੋਂ ਲੰਘਣਾ ਪਰਮ ਆਵੱਸ਼ਕ ਹੈ। ਇਨ੍ਹਾ ਵਰਣ-ਆਸ਼ਰਮਾਂ ਦੀ ਵਿਵਸਥਾ ਵਿਚ ਵਿਸ਼ਵਾਸ ਵੈਦਿਕ ਮੱਤ ਦੇ ਪ੍ਰਮੁਖ ਲਛਣਾਂ ਵਿਚੋਂ ਇਕ ਹੈ। ਸ਼ੁਰੂ ਵਿਚ ਤਾਂ ਇਹ ਵਿਵਸਥਾ ਸਮਾਜਕ ਸੁਵਿਧਾ ਨੂੰ ਮੁੱਖ ਰਖਕੇ ਲੋਕਾਂ ਦੇ ਕੰਮ ਧੰਦਿਆਂ ਦੇ ਆਧਾਰ ਤੇ ਬਣਾਈ ਗਈ ਸੀ ਪਰ ਬਾਅਦ ਵਿਚ ਇਸ ਵਰਣ ਆਸ਼ਰਮ ਧਰਮ ਤੋਂ ਕਈ ਜਾਤੀਆਂ ਅਤੇ ਉਪਜਾਤੀਆਂ ਪੈਦਾ ਹੋ ਗਈਆਂ ਅਤੇ ਇਨ੍ਹਾਂ ਵਿਚ ਕੱਟੜਪੁਣਾ ਇੰਨਾ ਵਧ ਗਿਆ ਕਿ ਮਨੁੱਖ ਦੀ ਸਮਾਜਕ, ਵਿਅਕਤੀਗਤ ਸਥਿਤੀ, ਉਸ ਦੇ ਕੰਮ ਧੰਦੇ ਜਾਂ ਰੁਚੀ ਦੀ ਥਾਂ ਉਸ ਦੇ ਜਨਮ ਦੇ ਆਧਾਰ ਤੇ ਹੀ ਨਿਸ਼ਚਿਤ ਕੀਤੀ ਜਾਣ ਲਗ ਪਈ। ਪਰਿਣਾਮ ਵਜੋਂ ਵੈਦਿਕ ਸਮਾਜ ਵਿਚ ਬ੍ਰਾਹਮਣਾਂ ਨੂੰ ਵਧੇਰੇ ਪ੍ਰਧਾਨਤਾ ਮਿਲਣ ਲਗ ਪਈ ਅਤੇ ਸ਼ੂਦਰਾਂ ਨੂੰ ਉਨ੍ਹਾਂ ਦੇ ਸਮਾਜਕ ਹੱਕਾਂ ਤੋਂ ਵਾਂਝਿਆ ਕਰਕੇ ਸਭ ਤੋਂ

ਨੀਵਾ ਸਮਝਿਆ ਜਾਣ ਲਗ ਪਿਆ। ਵਰਣ ਆਸ਼ਰਮ ਵਿਚ ਜਾਤੀ ਵੰਡ ਦੀ ਇਸ ਕੱਟੜਤਾ ਅਤੇ ਅਸਮਾਨਤਾ ਦਾ ਕਈ ਸੁਧਾਰਕਾ ਨੇ ਖੰਡਨ ਵੀ ਕੀਤਾ ਹੈ। ਇਹ ਆਲੋਚਨਾ ਅਵੈਦਕ ਧਰਮ ਦੇ ਪ੍ਰਚਾਰਕਾਂ ਵਲੋਂ ਵੀ ਹੋਈ ਹੈ। ਇਸ ਤੋਂ ਇਲਾਵਾ ਬਹੁਤ ਸਾਰੇ ਆਧੁਨਿਕ ਹਿੰਦੂ ਵਿਚਾਰਵਾਨਾਂ ਨੇ ਵੀ ਇਸ ਸਮਾਜਕ ਵਿਵਸਥਾ ਦੀ ਪ੍ਰਮਾਣਿਕਤਾ ਅਤੇ ਅਨੁਕੂਲਤਾ ਦਾ ਵਿਰੋਧ ਕੀਤਾ ਹੈ।

### 5. ਮੂਰਤੀ ਪੂਜਾ

ਵੈਦਿਕ ਮੱਤ ਦਾ ਇਕ ਹੋਰ ਲੱਛਣ ਮੰਦਰਾਂ ਅਤੇ ਘਰਾਂ ਵਿਚ ਮੂਰਤੀ ਪੂਜਨ ਹੈ। ਹਿੰਦੂ ਇਨ੍ਹਾਂ ਮੂਰਤੀਆਂ ਨੂੰ ਰੱਬ ਦਾ ਅਵਤਾਰ ਸਮਝਦੇ ਸਨ। ਇਸ ਲਈ ਇਹ ਪੂਜਾ ਬੁਤਪ੍ਰਸਤੀ ਵੀ ਸਮਝੀ ਜਾਣ ਲਗ ਪਈ। ਇਨ੍ਹਾ ਮੂਰਤੀਆ ਵਿਚ ਈਸਵਰ ਦੀ ਹੋਂਦ ਉੱਤੇ ਵਿਸਵਾਸ ਰਖਿਆ ਜਾਦਾ ਸੀ। ਇਸ ਵਿਸ਼ਵਾਸ਼ ਨਾਲ ਸਾਧਕ ਨੂੰ ਆਤਮਿਕ ਤੌਰ ਤੇ ਬਹੁਤ ਲਾਭ ਹੁੰਦਾ ਸੀ। ਮੂਰਤੀਆਂ ਵਿਚ ਈਸਵਰ ਦੀ ਹੋਂਦ ਮਾਨੋ ਸਾਧਕ ਲਈ ਈਸ਼ਵਰ ਦੀ ਕ੍ਰਿਪਾ ਦਾ ਪ੍ਰਗਟਾ ਹੈ। ਪਰ ਇਥੇ ਇਹ ਗੱਲ ਵੀ ਧਿਆਨ ਵਿਚ ਰਖਣੀ ਚਾਹੀਦੀ ਹੈ ਕਿ ਹਿੰਦੂਆਂ ਵਿਚ ਮੂਰਤੀ ਪੂਜਾ ਪਹਿਲੀ ਈਸਵੀ ਸਦੀ ਤੋਂ ਬਾਅਦ ਹੀ ਪ੍ਰਸਿਧ ਹੋਈ। ਇਹ ਵੀ ਸੰਭਵ ਹੈ ਕਿ ਮੂਰਤੀ ਪੂਜਾ ਦੀ ਪਰੰਪਰਾ ਸ਼ਰੱਮਣਾ ਤੋਂ ਹੀ ਲੋਕਾਂ ਨੂੰ ਮਿਲੀ ਹੋਵੇ।

ਵੈਦਿਕ ਮੱਤ ਦੇ ਸਮੁਚੇ ਇਤਿਹਾਸ ਨੂੰ ਪੰਜਾਂ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇਨ੍ਹਾਂ ਨੂੰ ਤਰਤੀਬਵਾਰ ਸਰੁਤੀ ਕਾਲ, ਸਿਮਰਤੀ ਕਾਲ, ਦਰਸਨ ਕਾਲ, ਭਗਤੀ ਕਾਲ ਅਤੇ ਆਧੁਨਿਕ ਹਿੰਦੂ ਪੁਨਰ ਜਾਗ੍ਰਿਤੀ ਕਾਲ (ਆਧੁਨਿਕ ਹਿੰਦੂ ਮੱਤ) ਕਿਹਾ ਜਾ ਸਕਦਾ ਹੈ। ਸਰੁਤੀ ਕਾਲ ਵਿਚ ਮੂਲ ਧਰਮ ਗ੍ਰੰਥ ਲਿਖੇ ਗਏ ਹਨ। ਇਨ੍ਹਾ ਦਾ ਸਮਾਂ 1500 ਈ· ਪੂਰਵ ਤੋਂ 500 ਈ· ਪੂਰਵ ਹੈ। ਇਸ ਸਮੇਂ ਸੰਘਿਤਾਵਾ, ਬ੍ਰਾਹਮਣ, ਆਰਣਯਕ ਅਤੇ ਉਪਨਿਸ਼ਦ ਆਦਿ ਲਿਖੇ ਗਏ ਸਨ। ਇਹ ਉਹ ਸਮਾਂ ਸੀ ਜਦੋਂ ਆਰੀਆ ਲੋਕ ਭਾਰਤ ਵਿਚ ਆਉਣ ਉਪਰੰਤ ਇਥੇ ਵਸ ਗਏ ਅਤੇ ਉਨ੍ਹਾ ਨੇ ਹੌਲੀ ਹੌਲੀ ਆਪਣੀ ਅਭਿਅਤਾ ਅਤੇ ਸੰਸਕ੍ਰਿਤੀ ਨੂੰ ਕਾਫੀ ਚੰਗੀ ਤਰ੍ਹਾ ਵਿਕਸਤ ਕਰ ਲਿਆ। ਸਿਮਰਤੀ ਕਾਲ 600 ਈ: ਪੂਰਵ ਤੋਂ 200 ਈ. ਤਕ ਹੈ। ਇਸ ਸਮੇਂ ਰਮਾਇਣ ਮਹਾਂਭਾਰਤ ਆਦਿ ਮਹਾਂਕਾਵਿ ਲਿਖੇ ਗਏ। ਇਸ ਸਮੇਂ ਦੀਆਂ ਕੁੱਝ ਹੋਰ ਵੀ ਰਚਨਾਵਾਂ ਮਿਲਦੀਆ ਹਨ ਜਿਨ੍ਹਾਂ ਦੇ ਸਮੁੱਚੇ ਰੂਪ ਨੂੰ ਵੇਦਾਂਗ ਕਿਹਾ ਜਾਂਦਾ ਹੈ। ਇਹ ਰਚਨਾਵਾ ਕਰਮ-ਕਾਂਡ, ਧੁਨੀ-ਵਿਗਿਆਨ ਛੰਦ-ਵਿਗਿਆਨ ਵਿਆਕਰਣ, ਸ਼ਬਦ-ਵਿਗਿਆਨ (ਨਿਰੁਕਤ) ਅਤੇ ਜੋਤਸ਼ ਵਿਗਿਆਨ ਨਾਲ ਸਬੰਧਿਤ ਕੁਝ ਵਿਆਖਿਆਈ ਗ੍ਰੰਥ ਹਨ। ਇਨ੍ਹਾਂ ਵਿਚੋ ਕਰਮ ਕਾਂਡਾਂ ਨਾਲ ਸੰਬੰਧਿਤ ਗ੍ਰੰਥਾ ਵਿਚ ਧਰਮ ਸੂਤਰ ਦਿਤੇ ਗਏ ਹਨ। ਇਨ੍ਹਾਂ ਵਿਚ ਵਿਅਕਤੀਗਤ ਫਰਜ਼ਾਂ ਅਤੇ ਸਮਾਜ ਪ੍ਰਤਿ ਕਰਤਵਾਂ ਦਾ ਉਲੇਖ ਹੈ। ਇਨ੍ਹਾਂ ਵਿਚੋਂ ਹੀ ਮਨੂੰ ਦਾ ਧਰਮ ਸ਼ਾਸਤਰ ਪੈਦਾ ਹੋਇਆ। ਸੂਤਰ ਤੋਂ ਭਾਵ ਹੈ ਉਪਦੇਸ਼ ਪੂਰਣ ਵਾਕ। ਇਹ ਇਕ ਅਜੇਹੀ ਸੈਲੀ ਸੀ ਜਿਸ ਵਿਚ ਉਸ ਸਮੇਂ ਕੋਈ ਆਚਾਰੀਆ ਜਾਂ ਧਰਮ ਸੰਸਥਾ ਆਪਣੀ ਵਿਚਾਰਧਾਰਾ ਦਾ ਪ੍ਰਚਾਰ ਕਰਦੀ ਸੀ। ਇਸ ਸੈਲੀ ਨਾਲ ਵਿਦਿਆਰਥੀ ਸੂਤਰਾਂ ਨੂੰ ਸਹਿਜੇ ਹੀ ਯਾਦ ਕਰ ਲੈਂਦੇ ਸਨ। ਇਨ੍ਹਾਂ ਗ੍ਰੰਥਾਂ ਉੱਤੇ ਬਾਅਦ ਵਿਚ ਭਾਸ਼ ਵੀ ਲਿਖੇ

ਗਏ। ਮਨੂੰ ਦਾ ਧਰਮ-ਸਾਸਤ੍ਰ ਧਰਮ ਸੂਤਰਾਂ ਉੱਤੇ ਲਿਖਿਆ ਹੋਇਆ ਇਕ ਇਹੋ ਜਿਹਾ ਹੀ ਭਾਸ਼ ਹੈ।

ਦਾਰਸ਼ਨਿਕ ਸਕੂਲਾਂ ਦਾ ਵਿਕਾਸ 200 ਈ. ਤੋਂ 1200 ਈ. ਤਕ ਹੋਇਆ। ਇਸ ਲਈ ਇਸ ਸਮੇਂ ਨੂੰ ਵੈਦਿਕ ਮਤ ਦੇ ਦਾਰਸਨਿਕ ਸਕੂਲਾਂ ਦਾ ਕਾਲ ਕਿਹਾ ਜਾਂਦਾ ਹੈ। ਇਨ੍ਹਾਂ ਸਕੂਲਾਂ ਨੇ ਦਰਸਨ ਸੂਤਰਾਂ ਉੱਤੇ ਭਾਸ ਭਾਵ ਟੀਕੇ ਵੀ ਲਿਖੇ ਹਨ। ਇਹ ਦਰਸ਼ਨ ਸੂਤਰ ਛੇ ਹਨ। ਇਨ੍ਹਾਂ ਉੱਤੇ ਕਈ-ਕਈ ਭਾਸ਼ ਅਤੇ ਉਪ-ਭਾਸ਼ ਲਿਖੇ ਗਏ ਹਨ। ਭਾਸ ਅਤੇ ਉਪ-ਭਾਸ਼ ਲਿਖਣ ਦੀ ਇਸ ਪ੍ਰਕ੍ਰਿਆ ਨਾਲ ਹਿੰਦੂ ਦਰਸਨ ਦੇ ਛੇ ਮੁੱਖ ਦਾਰਸਨਿਕ ਸਕੂਲ ਵਿਕਸਤ ਹੋਏ। ਇਹ ਸੂਤਰ ਹਨ– ਨਿਆਏ ਸੂਤਰ, ਵੈਸ਼ੇਸ਼ਕ, ਸਾਂਖ ਸੂਤਰ, ਯੋਗ ਸੂਤਰ, ਮੀਮਾਂਸਾ ਸੂਤਰ, ਅਤੇ ਵੇਦਾਂਤ ਸੂਤਰ। ਇਨ੍ਹਾਂ ਦੇ ਨਾ ਤੋਂ ਹੀ ਵੈਦਿਕ ਦਰਸਨ ਦੇ ਛੇ ਸਕੂਲ ਨਿਆਏ, ਵੈਸੇਸਕ ਸਾਂਖ, ਯੋਗ, ਮੀਮਾਂਸਾ ਅਤੇ ਵੇਦਾਂਤ ਆਦਿ ਪ੍ਰਸਿੱਧ ਹੋਏ। ਇਨ੍ਹਾਂ ਵਿਚੋਂ ਨਿਆਏ ਮੁੱਖ ਰੂਪ ਵਿਚ ਤਰਕ ਅਤੇ ਗਿਆਨ ਸਿਧਾਂਤ ਦਾ ਵਿਵੇਚਨ ਕਰਦਾ ਹੈ। ਵੈਸ਼ੇਸ਼ਕ ਹਿੰਦੂ ਭੌਤਿਕ ਵਿਗਿਆਨ ਅਤੇ ਸਾਂਖ ਪ੍ਰਕ੍ਰਿਤੀ ਅਥਵਾ ਪਦਾਰਥ ਦੇ ਵਿਕਾਸ ਸਿਧਾਂਤ ਦਾ ਵਰਣਨ ਕਰਦਾ ਹੈ। ਮੀਮਾਂਸਾ ਸਕੂਲ ਧਰਮ ਗ੍ਰੰਥਾ ਦੀ ਵਿਆਖਿਆ ਸਬੰਧੀ ਅਸੂਲਾ ਦਾ ਗਿਆਨ ਕਰਦਾ ਹੈ ਅਤੇ ਵੇਦਾਤ ਅਦਵੈਤ ਦਰਸ਼ਨ ਨਾਲ ਸਬੰਧਿਤ ਹੈ। ਉਪਰੋਕਤ ਸਕੂਲਾਂ ਵਿਚੋਂ ਦਾਰਸ਼ਨਿਕ ਤੌਰ ਤੇ ਵੇਦਾਂਤ ਸਭ ਤੋਂ ਵਧੇਰੇ ਪ੍ਰਮੁੱਖ ਹੈ। ਇਸ ਦੇ ਤਿੰਨ ਪ੍ਰਮੁੱਖ ਪ੍ਰਵਕਤਾ, ਸ਼ੰਕਰ (ਅਦਵੈਤ ਵੇਦਾਂਤ), ਰਾਮਾਨੁਜ (ਵਸ਼ਿਸ਼ਟ ਅਦਵੈਤ ਵੇਦਾਂਤ) ਅਤੇ ਮਾਧਵ (ਦਵੈਤ ਵੇਦਾਂਤ) ਹਨ।

ਇਸ ਸਮੇਂ ਹੀ ਦੱਖਣੀ ਭਾਰਤ ਵਿਚ ਭਗਤੀ ਧਾਰਾ ਦਾ ਵਿਕਾਸ ਹੋਇਆ। ਵੈਸ਼ਣਵ ਸੰਘ ਵਿਚ ਅਲਵਾਰ ਸੰਤਾਂ ਨੇ ਭਗਤੀ ਅਤੇ ਰਹੱਸਮਈ ਭਜਨਾਂ ਦੁਆਰਾ ਹਿੰਦੂ ਧਰਮ ਨੂੰ ਅਮੀਰ ਬਣਾਇਆ। ਇਹ ਭਜਨ ਅਜ ਵੀ ਤਾਮਿਲ ਬੋਲਦੇ ਇਲਾਕਿਆਂ ਵਿਚ ਬੜੇ ਭਗਤੀ ਭਾਵ ਨਾਲ ਗਾਏ ਜਾਂਦੇ ਹਨ। 13ਵੀਂ ਤੋਂ 18ਵੀਂ ਸਦੀ ਦੇ ਅਖੀਰ ਤਕ ਹਿੰਦੂ ਦਰਸ਼ਨ ਨੇ ਹੋਰ ਵੀ ਵਿਕਾਸ ਕੀਤਾ। ਕਈ ਭਾਸ਼ ਅਤੇ ਉਪ-ਭਾਸ ਹੋਰ ਲਿਖੇ ਗਏ। ਇਸ ਸਮੇਂ ਵੈਸ਼ਣਵ ਮੱਤ, ਸੈਵ ਮੱਤ ਅਤੇ ਸ਼ਾਕਤ ਮੱਤ ਦੀਆਂ ਧਾਰਮਿਕ ਸੰਪਰਦਾਵਾਂ ਦਾ ਵੀ ਵਿਕਾਸ ਹੋਇਆ। ਉਤਰੀ ਭਾਰਤ ਵਿਚ ਇਸ ਸਮੇਂ ਰਾਮ, ਕ੍ਰਿਸ਼ਨ ਅਤੇ ਵਿਸ਼ਨੂੰ ਦੇ ਅਵਤਾਰਾਂ ਦੀ ਪੂਜਾ ਪ੍ਰਚਲਤ ਸੀ। ਇਸ ਤੋਂ ਇਲਾਵਾ ਸ਼ਿਵ ਸ਼ਕਤੀ ਦੀ ਪੂਜਾ ਵੀ ਕੀਤੀ ਜਾਂਦੀ ਸੀ। ਭਾਰਤ ਦੇ ਇਸ ਖੇਤਰ ਵਿਚ ਹਿੰਦੂਆਂ ਦੇ ਧਾਰਮਿਕ ਜੀਵਨ ਵਿਚ ਮਹੱਤਵ ਪੂਰਨ ਹਿੱਸਾ ਪਾਉਣ ਵਾਲੀਆਂ ਕਈ ਹੋਰ ਧਾਰਮਿਕ ਸੰਪਰਦਾਵਾਂ ਕੰਮ ਕਰ ਰਹੀਆਂ ਸਨ। ਵੈਸ਼ਣਵ ਮਤ ਵਿਚ ਕਬੀਰ ਪੰਥੀ, ਮਲੂਕਦਾਸੀਏ, ਰਵਿਦਾਸੀਏ ਅਤੇ ਸ਼ੈਵ ਮਤ ਨੂੰ ਮੰਨਣ ਵਾਲੇ ਦੇਵ ਯੋਗੀ, ਸੰਨਿਆਸੀ ਪਰਮ ਹੰਸ ਅਤੇ ਨਾਥ ਆਦਿ ਆਪਣੇ ਮਤਾਂ ਦਾ ਪ੍ਰਚਾਰ ਕਰ ਰਹੇ ਸਨ। ਸਾਕਤ ਮੱਤ ਵਿਚ ਦੱਖਣੀ ਵਾਮਾਚਾਰੀ ਆਦਿ ਫਿਰਕੇ ਕਾਫੀ ਕੰਮ ਕਰ ਰਹੇ ਸਨ। ਇਨ੍ਹਾਂ ਸਾਰਿਆ ਫ਼ਿਰਕਿਆਂ ਨੇ ਜਾਤੀ ਵੰਡ ਸਬੰਧੀ ਆਪਣੀ ਅਸਹਿਮਤੀ ਪ੍ਰਗਟ ਕੀਤੀ ਅਤੇ ਨੀਵੀਆਂ ਜਾਤਾਂ ਵਾਲੇ ਮਨੁੱਖਾਂ ਨੂੰ ਆਪਣੇ ਮੱਤ ਵਿਚ ਪ੍ਰਵੇਸ਼ ਕਰਨ ਦੀ ਖੁਲ੍ਹ ਦਿੱਤੀ।

ਵਰਤਮਾਨ ਯੁਗ ਹਿੰਦੂ ਧਰਮ ਦੀ ਪੁਨਰ ਜਾਗ੍ਰਿਤੀ ਦਾ ਯੁਗ ਹੈ। ਆਧੁਨਿਕ ਹਿੰਦੂ ਵਿਚਾਰ ਪ੍ਰਣਾਲੀ ਦੇ ਪ੍ਰਮੁਖ ਪ੍ਰਵਕਤਾ ਰਾਜਾ ਰਾਮ ਮੋਹਨ ਰਾਏ ਕਹੇ ਜਾ ਸਕਦੇ ਹਨ। ਪੱਛਮੀ ਵਿਗਿਆਨਕ ਅਤੇ ਮਸ਼ੀਨੀ ਵਿਕਾਸ ਤੋਂ ਪੈਦਾ ਹੋਈ ਆਧੁਨਿਕ ਵਿਚਾਰਧਾਰਾ ਹੀ ਵਰਤਮਾਨ ਯੁੱਗ ਦੀ ਪਿੱਠ-ਭੂਮੀ ਹੈ। ਇਸ ਦੇ ਨਾਲ ਹੀ ਈਸਾਈ ਮਤ ਦੁਆਰਾ ਪੀੜਤ ਅਤੇ ਦਲਿਤ ਲੋਕਾਂ ਦੀ ਦੇਖਭਾਲ ਅਤੇ ਸਮਾਜ ਸੇਵਾ ਦੇ ਭਾਵਾ ਦਾ ਪ੍ਰਸਾਰ ਹੋਇਆ। ਵਰਤਮਾਨ ਮਸ਼ੀਨੀ ਯੁਗ ਲਈ ਵਰਣ-ਆਸਰਮ ਢੁਕਵਾਂ ਨਹੀਂ ਸੀ ਕਿਉਂਕਿ ਇਸ ਸਮਾਜ ਵਿਚ ਹਰ ਤਰ੍ਹਾ ਦੇ ਵਿਅਕਤੀਆ ਦੀਆਂ ਹਰ ਪ੍ਰਕਾਰ ਦੀਆਂ ਸੇਵਾਵਾਂ ਦੀ ਲੋੜ ਸੀ। ਅੰਗਰੇਜ਼ੀ ਵਿਦਿਆ ਦੇ ਪ੍ਰਸਾਰ ਨਾਲ ਹਿੰਦੂਆਂ ਦਾ ਧਿਆਨ ਪੱਛਮੀ ਮਾਨਵਵਾਦੀ ਦ੍ਰਿਸ਼ਟੀਕੋਣ ਵਲ ਖਿਚਿਆ ਗਿਆ। ਇਸ ਦੇ ਫਲਸਰੂਪ ਬਹੁਤ ਸਾਰੇ ਹਿੰਦੂ ਸੁਧਾਰਕਾਂ ਅਤੇ ਚਿੰਤਕਾਂ ਨੇ ਕਰਮਕਾਂਡ ਅਤੇ ਜਾਤਪਾਤ ਵਲੋਂ ਮੂੰਹ ਮੋੜ ਕੇ ਮਨੁੱਖ ਦੇ ਆਤਮ ਵਿਕਾਸ ਵਲ ਧਿਆਨ ਦੇਣਾ ਸ਼ੁਰੂ ਕੀਤਾ। ਕੁਝ ਕੁ ਕੱਟੜ ਈਸਾਈ ਮਿਸ਼ਨਰੀਆ ਨੇ ਹਿੰਦੂ ਧਰਮ-ਦਰਸ਼ਨ ਅਤੇ ਸਮਾਜਕ ਵਿਵਸਥਾ ਦੇ ਸਨਾਤਨ ਸਰੂਪ ਉਤੇ ਹਮਲੇ ਵੀ ਕਰਨੇ ਸ਼ੁਰੂ ਕੀਤੇ ਜਿਸ ਦੇ ਸਿੱਟੇ ਵਜੋਂ ਹਿੰਦੂ ਸੁਧਾਰਕਾਂ ਨੂੰ ਆਪਣੇ ਮੱਤ ਦੀਆਂ ਮੁਢਲੀਆਂ ਕੀਮਤਾ ਦੇ ਮੁਲਾਕਣ ਅਤੇ ਪੁਨਰ-ਸਥਾਪਨ ਦੀ ਇੱਛਾ ਪੈਦਾ ਹੋਈ।

ਹਿੰਦੂ ਮਤ ਦੇ ਵਿਕਾਸ ਦੇ ਆਧੁਨਿਕ ਪੜਾ ਵਿਚ ਕਈ ਸੁਧਾਰਕ ਲਹਿਰਾਂ ਚਲੀਆਂ ਅਤੇ ਵਿਅਕਤੀਗਤ ਪੱਧਰ ਤੇ ਕਈ ਦਾਰਸ਼ਨਿਕ ਵਿਚਾਰਧਾਰਾਵਾਂ ਪ੍ਰਚਲਿਤ ਹੋਈਆਂ। ਇਨ੍ਹਾਂ ਧਾਰਮਿਕ ਲਹਿਰਾਂ ਵਿਚੋਂ ਸਮਾਜਿਕ ਲਹਿਰ ਰਾਜਾ ਰਾਮ ਮੋਹਨ ਰਾਏ ਦੁਆਰਾ ਚਲਾਈ ਗਈ। ਇਸ ਦੇ ਵਿਕਾਸ ਵਿਚ ਦੇਵਿੰਦਰਨਾਥ ਟੈਗੋਰ ਅਤੇ ਕੇਸ਼ਵ ਚੰਦਰ ਸੈਨ ਨੇ ਬਹੁਤ ਹਿੱਸਾ ਪਾਇਆ। ਵੇਦ ਧਰਮ ਲਹਿਰ ਅਗਨੀ ਹੋਤਰੀ ਦੁਆਰਾ ਚਲਾਈ ਗਈ। ਇਹ ਲਹਿਰ ਬ੍ਰਹਮ ਸਮਾਜ ਦਾ ਨੈਤਿਕ ਦ੍ਰਿਸ਼ਟੀਕੋਣ ਤੋਂ ਪ੍ਰਚਾਰ ਕਰਨਾ ਸੀ। ਬ੍ਰਹਮੋ ਸਮਾਜ ਦਾ ਆਦਰਸ਼ ਵੱਖ-ਵੱਖ ਧਰਮਾਂ ਵਿਚ ਸਾਂਝੀਵਾਲਤਾ ਪੈਦਾ ਕਰਨਾ ਸੀ। ਇਸ ਤੋਂ ਇਲਾਵਾ ਹਿੰਦੂ ਸਮਾਜ ਵਿਚ ਪ੍ਰਵੇਸ਼ ਕਰ ਚੁਕੀਆਂ ਬੁਰਾਈਆਂ ਨੂੰ ਦੂਰ ਕਰਨਾ ਵੀ ਇਸ ਦਾ ਨਿਸ਼ਾਨਾ ਰਿਹਾ।

ਸੁਆਮੀ ਦਇਆਨੰਦ ਦੁਆਰਾ ਚਲਾਈ ਗਈ ਆਰੀਆ ਸਮਾਜ ਲਹਿਰ ਨੇ ਈਸਾਈ ਮਿਸ਼ਨਰੀਆਂ ਦੁਆਰਾ ਕੀਤੇ ਜਾ ਰਹੇ ਨਿਰੰਤਰ ਹਮਲਿਆਂ ਨੂੰ ਠੱਲ੍ਹ ਪਾਈ ਤੇ ਹਿੰਦੂ ਧਰਮ ਦੀਆਂ ਬੁਨਿਆਦੀ ਕੀਮਤਾਂ ਨੂੰ ਆਧੁਨਿਕ ਸੰਧਰਭ ਵਿਚ ਪੇਸ਼ ਕਰਦੇ ਹੋਏ ਉਨ੍ਹਾਂ ਦੀ ਪ੍ਰਮਾਣਿਕਤਾ ਦਾ ਪੁਨਰ ਸਥਾਪਨ ਕੀਤਾ। ਐਨੀ ਬੇਸੈਂਟ ਨੇ ਭਾਰਤ ਵਿਚ ਈਸ਼ਵਰ ਦੀ ਏਕਤਾ ਦੇ ਭਾਵ ਨੂੰ ਦ੍ਰਿੜ੍ਹ ਕਰਾਉਂਦੇ ਹੋਏ ਆਪਣੀ ਸ਼ਕਤੀਸ਼ਾਲੀ ਅਤੇ ਪ੍ਰਤਿਭਾਵਾਨ ਸ਼ਖਸੀਅਤ ਦੁਆਰਾ ਹਿੰਦੂ ਮੱਤ ਨੂੰ ਹਰਮਨ ਪਿਆਰਾ ਬਣਾਉਣ ਦੇ ਯਤਨ ਕੀਤੇ। ਸੁਆਮੀ ਰਾਮ ਕ੍ਰਿਸ਼ਨ ਪਰਮ ਹੰਸ ਨੇ ਆਪਣੇ ਪੈਰੋਕਾਰਾਂ ਵਿਚ ਤਿਆਗ ਤੇ ਜਨ ਸੇਵਾ ਦੀ ਭਾਵਨਾ ਨੂੰ ਉਤਸ਼ਾਹਿਤ ਕੀਤਾ। ਉਨ੍ਹਾਂ ਦੇ ਅਨਿਨ ਸੇਵਕ ਸੁਆਮੀ ਵਿਵੇਕਾਨੰਦ (1863-1902) ਨੇ ਆਪਣੇ ਗੁਰੂ ਦੇ ਸੰਦੇਸ਼ ਨੂੰ ਸੰਸਾਰ ਦੇ ਕੋਨੇ ਕੋਨੇ ਵਿਚ ਪੁਚਾਇਆ ਅਤੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਵੇਦਾਂਤ ਹੀ ਹਿੰਦੂ ਧਰਮ ਦੀ ਰੂਹ ਹੈ ਅਤੇ ਇਸ ਦਾ ਸੰਦੇਸ ਸਾਰੀ ਮਾਨਵਤਾ ਲਈ ਸਰਬ ਸਾਂਝਾ ਹੈ। ਪੱਛਮ ਵਿਚ ਪਦਾਰਥਵਾਦ ਦੀ ਚਰਮ ਸੀਮਾ ਤੋਂ ਲੋਕਾਂ ਨੂੰ ਮੋੜਨ ਲਈ ਵੇਦਾਂਤ ਇਕ ਚੰਗਾ

ਅਜੋਕੇ ਹਿੰਦੂ ਮਤ ਵਿਚ ਜੀਵਨ ਦੀ ਗਤੀਸ਼ੀਲਤਾ ਪ੍ਰਤੱਖ ਝਲਕਦੀ ਦਿਖਾਈ ਦਿੰਦੀ ਹੈ। ਅੱਜ ਇਸ ਵਿਚ ਬਹੁਤ ਸਾਰੀਆ ਧਾਰਮਿਕ ਜਥੇਬੰਦੀਆਂ, ਲਾਇਕ ਵਿਦਵਾਨ, ਸੁਘੜ ਵੇਦਾਂਤੀ, ਯੋਗੀ, ਅਤੇ ਆਤਮਿਕ ਮੰਜ਼ਲਾ ਨੂੰ ਤੈਅ ਕਰਨ ਵਾਲੇ ਸੱਚੇ ਅਤੇ ਨਿਰਮਲ ਸਾਧਕ ਮੌਜੂਦ ਹਨ। ਇਸ ਤੋਂ ਇਲਾਵਾ ਸਨਾਤਨ ਹਿੰਦੂ ਸੰਸਥਾਵਾਂ ਨਾਲ ਸਬੰਧਿਤ ਧਾਰਮਿਕ ਆਗੂਆਂ ਦਾ ਵੀ ਘਾਟਾ ਨਹੀਂ। ਹੁਣ ਲੋਕਾ ਵਿਚ ਧਾਰਮਿਕ ਤੌਰ ਤੇ ਕਾਫੀ ਚੇਤਨਾ ਹੈ ਵਿਦਿਅਕ ਖੇਤਰ ਵਿਚ ਬੁੱਧੀਮਾਨ ਤਬਕੇ ਵਿਚ ਵੀ ਆਪਣੇ ਧਾਰਮਿਕ ਵਿਰਸੇ ਨੂੰ ਸਮਝਣ ਅਤੇ ਗ੍ਰਹਿਣ ਕਰਨ ਦੀ ਇੱਛਾ ਪ੍ਰਬਲ ਹੋ ਰਹੀ ਹੈ ਵੱਖ-ਵੱਖ ਧਰਮਾ ਦੀਆਂ ਵਿਚਾਰ ਧਾਰਾਵਾਂ ਸਬੰਧੀ ਸੰਵਾਦ ਅਤੇ ਵਖਿਆਨ ਕਾਫੀ ਹਰਮਨ ਪਿਆਰੇ ਹੋ ਰਹੇ ਹਨ। ਧਾਰਮਿਕ ਵਿਰਸੇ ਨੂੰ ਸੰਭਾਲਣ ਅਤੇ ਅਪਨਾਉਣ ਲਈ ਜੋ ਚਾਅ ਅਤੇ ਉਤਸ਼ਾਹ ਅਸੀਂ ਹਿੰਦੂਆਂ ਵਿਚ ਅਜ ਦੇਖ ਰਹੇ ਹਾਂ, ਉਸ ਤੋ ਪ੍ਰਤੀਤ ਹੁੰਦਾ ਹੈ ਕਿ ਜਿਸ ਵਿਰਸੇ ਨੇ ਸਦੀਆਂ ਤਕ ਲੋਕਾਂ ਦੀ ਅਗਵਾਈ ਕੀਤੀ ਉਹ ਭਵਿਖ ਵਿਚ ਵੀ ਉਨ੍ਹਾਂ ਨੂੰ ਉਤਸ਼ਾਹਿਤ ਕਰਦਾ ਰਹੇਗਾ।



ਹਜ਼ਾਰ ਸਾਲ ਪਹਿਲਾਂ ਤੋਂ ਦੋ ਪ੍ਰਮੁੱਖ ਵਿਚਾਰਧਾਰਾਵਾਂ ਪ੍ਰਚੱਲਤ ਰਹੀਆ ਹਨ ਤੇ ਇਹ ਵੀ ਕਿਹਾ ਜਾਂਦਾ ਹੈ ਕਿ ਇਹ ਵਿਚਾਰਧਾਰਾਵਾ ਦਾ ਆਧਾਰ ਦੋ ਮਾਨਵੀ ਨਸਲਾ (Human races) ਹਨ। ਇਕ ਵਿਚਾਰਧਾਰਾ ਨੂੰ 'ਬ੍ਰਾਹਮਣ' ਅਤੇ ਦੂਜੀ ਵਿਚਾਰਧਾਰਾ ਨੂੰ 'ਸ੍ਰੂਮਣ' ਕਿਹਾ ਜਾਂਦਾ ਹੈ। ਇਹ ਦੋਵੇਂ ਸਮਾਨੰਤਰ ਪਰੰਪਰਾਵਾਂ ਅਸਲ ਵਿਚ ਕਦੋਂ ਤੋਂ ਬਰਾਬਰ ਤੁਰੀਆਂ ਆ ਰਹੀਆਂ ਸਨ - ਕੋਈ ਪਤਾ ਨਹੀਂ, ਪਰ ਲੱਗਭਗ ਸਭ ਵਿਦਵਾਨ ਇਹ ਮੰਨਦੇ ਹਨ ਕਿ ਈਸਾ ਤੋ ਦੋ ਹਜ਼ਾਰ ਸਾਲ ਪਹਿਲਾਂ ਜਦੋਂ ਵੇਦਾਂ ਦੀ ਰਚਨਾ ਹੋ ਚੁੱਕੀ ਸੀ ਉਸ ਤੋਂ ਪਹਿਲੋਂ ਗ਼ੈਰਵੈਦਿਕ ਸ਼ਰੱਮਣ ਪਰੰਪਰਾ ਮੌਜੂਦ ਸੀ। ਘੱਟੋ ਘੱਟ ਸਿੰਧੂ ਘਾਟੀ ਦੀ ਸਭਿਅਤਾ ਇਸ ਸੱਚ ਦਾ ਵੱਡਾ ਸਬੂਤ ਹੈ। ਸਿੰਧ ਘਾਟੀ ਦੀ ਖੁਦਾਈ ਵਿਚੋ ਜਿਹੜੀਆਂ ਵਸਤਾ ਪ੍ਰਾਪਤ ਹੋਈਆ ਹਨ ਉਨ੍ਹਾਂ ਤੋਂ ਪਤਾ ਚਲਦਾ ਹੈ ਕਿ ਇਕ ਪੂਰੀ ਤਰ੍ਹਾਂ ਵਿਕਸਿਤ ਸੁਘੜ ਲੋਕਾਂ ਦੀ ਸਭਿਅਤਾ ਵਾਲਾ ਵਿਸ਼ਾਲ ਸ਼ਹਿਰ ਮੌਜੂਦ ਸੀ ਤੇ ਇਹ ਸਭਿਅਤਾ ਆਰੀਆ ਸਭਿਅਤਾ ਨਹੀਂ ਸੀ।

ਆਰੀਆ ਲੋਕਾਂ ਦੀ ਵਿਚਾਰਧਾਰਾ ਨੂੰ 'ਬ੍ਰਾਹਮਣ' ਕਿਹਾ ਜਾਂਦਾ ਹੈ ਤੇ ਗੈਰ ਆਰੀਅਨ ਲੋਕਾਂ ਦੀ ਵਿਚਾਰਧਾਰਾ ਨੂੰ 'ਸ਼੍ਰਮਣ'। ਆਰੀਆ ਲੋਕਾਂ ਨੇ ਸ੍ਰਮਣ ਵਿਚਾਰਧਾਰਾ ਨੂੰ ਪਸੰਦ ਤਾਂ ਕੀ ਕਰਨਾ ਸੀ, ਇਸਨੂੰ ਭੰਡਿਆ, ਨਿਰਾਦਰ ਕੀਤਾ ਤੇ ਨਸ਼ਟ ਕਰਨ ਦੇ ਯਤਨ ਕੀਤੇ। ਆਰੀਆ ਰਿਸੀਆ ਨੇ ਸ਼੍ਰਮਣਾ ਦੇ ਧਰਮ ਨੂੰ ਨਾਸਤਿਕ ਕਿਹਾ। 'ਨਾਸਤਿਕ' ਸ਼ਬਦ ਦਾ ਅਰਥ ਰੱਬ ਤੋਂ ਮੁਨਕਰ ਹੋਣਾ ਨਹੀਂ ਲਿਆ ਜਾਂਦਾ ਸੀ। ਨਾਸਤਿਕ ਉਹ ਸੀ ਜੋ ਵੇਦਾਂ ਵਿਚ ਵਿਸ਼ਵਾਸ ਨਾ ਕਰੇ। ਸਾਂਖ ਮੱਤ ਪਰਮਾਤਮਾ ਦੀ ਹੋਂਦ ਨੂੰ ਨਹੀਂ ਮੰਨਦਾ ਪਰ ਵੇਦਾਂ ਦੀ ਦਿੱਬਤਾ ਨੂੰ ਪਰਵਾਨ ਕਰਦਾ ਹੈ ਇਸ ਲਈ ਇਹ ਨਾਸਤਿਕ ਨਹੀਂ। ਪਰ ਜੈਨ ਧਰਮ ਅਤੇ ਬੁੱਧ ਧਰਮ ਕਿਉਂਕਿ ਵੇਦਾਂ ਦੀ ਸ਼ਕਤੀ ਤੋਂ ਇਨਕਾਰੀ ਹਨ ਇਸ ਕਰਕੇ ਇਨ੍ਹਾ ਧਾਰਮਿਕ ਪਰੰਪਰਾਵਾਂ ਨੂੰ ਨਾਸਤਿਕ ਕਿਹਾ ਜਾਂਦਾ ਹੈ। ਮਨੂ ਨਾਸਤਿਕ ਦੀ ਸਪਸ਼ਟ ਪਰਿਭਾਸ਼ਾ ਇਹੋ ਦਿੰਦਾ ਹੈ - "ਨਾਸਤਿਕੋ ਵੇਦਨਿੰਦਕਹ", ਭਾਵ ਨਾਸਤਿਕ ਉਸ ਨੂੰ ਕਿਹਾ ਜਾਂਦਾ ਹੈ ਜਿਹੜਾ ਵੇਦਾਂ ਦਾ ਨਿੰਦਕ ਹੋਵੇ, ਵੇਦਬਾਣੀ ਵਿਚ ਵਿਸ਼ਵਾਸ ਨਾ ਰੱਖੇ। ਨਾਗਾਰਜੁਨ ਦਾ ਆਖਣਾ ਹੈ ਕਿ ਨਾਸਤਿਕ (ਭਾਵ ਵੇਦਾਂ ਵਿਚ ਵਿਸਵਾਸ ਰੱਖਣ ਤੋਂ ਮੁਨਕਿਰ) ਨਰਕਾਂ ਵਿਚ ਅਵੱਸ ਜਾਣਗੇ।

ਆਰੀਆ ਲੋਕ ਭਾਰਤ ਵਿਚ ਕਦੋ ਆਏ ਕੱਧਰੋਂ ਆਏ ਇਸ ਬਾਰੇ ਵੱਖ ਵੱਖ ਵਿਚਾਰਧਾਰਾਵਾਂ ਦੀਆਂ ਹਜ਼ਾਰਾਂ ਕਿਤਾਬਾ ਮਿਲਦੀਆ ਹਨ ਪਰ ਸਿੰਧ-ਵਾਦੀ ਦੇ

ਸ਼੍ਰੱਮਣ ਨਾਗਰਿਕ ਇਥੋਂ ਦੇ ਮੂਲ ਵਾਸੀ ਸਨ ਇਸ ਬਾਰੇ ਵਿਦਵਾਨਾਂ ਵਿਚ ਆਮ ਤੌਰ ਤੇ ਸਹਿਮਤੀ ਹੈ।

ਜੈਨਮੱਤ ਅਤੇ ਬੁੱਧਮੱਤ ਕਿਉਂਕਿ ਆਰੀਆ ਪਿਛੋਕੜ ਵਾਲੇ ਨਹੀਂ ਅਤੇ ਨਾ ਹੀ ਵੈਦਿਕ ਸੰਸਕ੍ਰਿਤੀ ਨਾਲ ਇਨ੍ਹਾ ਦੀ ਕੋਈ ਸਾਂਝ ਹੈ ਇਸ ਕਰਕੇ ਸਾਡੇ ਲਈ ਸੁਭਾਵਿਕ ਹੀ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਇਨ੍ਹਾਂ ਧਰਮਾਂ ਬਾਰੇ ਜਾਣਨ ਤੋਂ ਪਹਿਲਾ ਅਸੀਂ ਸਿੰਧਵਾਦੀ ਦੇ ਵਸਨੀਕਾਂ ਬਾਰੇ ਸੰਖੇਪ ਵਿਚ ਜਾਣ ਲਈਏ। ਇਹੀ ਸ਼ਰੱਮਣ ਧਰਮਾਂ ਦੇ ਪੂਰਵਜ ਬਜ਼ੁਰਗ ਸਨ।

ਪਹਿਲੋਂ ਸਮਝਿਆ ਜਾਂਦਾ ਸੀ ਕਿ ਆਰੀਆ ਲੋਕਾਂ ਦੇ ਆਗਮਨ ਨਾਲ ਭਾਰਤ ਦਾ ਇਤਿਹਾਸ ਆਰੰਭ ਹੁੰਦਾ ਹੈ ਪਰ ਜਦੋਂ ਤੋਂ ਖੁਦਾਈ ਉਪਰੰਤ ਹੜੱਪਾ ਅਤੇ ਮੋਹੰਜੋਦਾੜੋ ਸ਼ਹਿਰਾਂ ਦੇ ਥੇਹ ਮਿਲੇ ਹਨ ਉਦੋਂ ਤੋਂ ਇਹ ਵਿਚਾਰ ਬਦਲ ਗਏ ਹਨ। ਸਿੰਧਵਾਦੀ ਦੀ ਸਭਿਅਤਾ ਆਰੀਆ ਲੋਕਾਂ ਤੋਂ ਪੁਰਾਣੀ ਤਾ ਹੈ ਹੀ ਇਹ ਉਨ੍ਹਾ ਤੋਂ ਹਰ ਪੱਖੋਂ ਭਿੰਨ ਵੀ ਹੈ। ਇਸ ਸਭਿਅਤਾ ਦੀ ਖੁਦਾਈ ਦਾ ਕੰਮ ਅੰਗਰੇਜ਼ਾਂ ਦੇ ਰਾਜ ਵੇਲੇ ਹੀ ਸ਼ੁਰੂ ਹੋ ਗਿਆ ਸੀ। ਸਰ ਜਾਨ ਮਾਰਸ਼ਲ ਉਸ ਵੇਲੇ ਆਰਕਿਆਲੋਜੀ ਡਿਪਾਰਟਮੈਂਟ ਆਫ ਇੰਡੀਆ ਦੇ ਡਾਇਰੈਕਟਰ ਜਨਰਲ ਸਨ। ਉਨ੍ਹਾਂ ਨੇ ਬਹੁਤ ਵੱਡੇ ਪੱਧਰ ਉਤੇ ਇਸ ਮੁਹਿੰਮ ਨੂੰ ਆਰੰਭ ਕੀਤਾ ਸੀ। ਇਹ ਸਭਿਅਤਾ ਪਾਕਿਸਤਾਨ ਵਿਚ ਪੱਛਮੀ ਪੰਜਾਬ ਦੇ ਮਿੰਟਗੁਮਰੀ ਤੋਂ ਬਲੋਚਿਸਤਾਨ ਤਕ ਫੈਲੀ ਹੋਈ ਹੈ ਤੇ ਇੱਧਰ ਭਾਰਤ ਵਿਚ ਰੋਪੜ ਤੋਂ ਸ਼ੁਰੂ ਹੋ ਕੇ ਅਹਿਮਦਾਬਾਦ ਕਾਠੀਆਵਾੜ ਤਕ ਤੇ ਰਾਜਸਥਾਨ ਵਿਚ ਜੈਸਲਮੇਰ ਤਕ ਪੁੱਜ ਜਾਂਦੀ ਹੈ। ਹੁਣ ਇਸ ਦੀ ਖੋਜ ਦਾ ਕੰਮ ਭਾਰਤੀ ਤੇ ਪਾਕਿਸਤਾਨੀ ਪੁਰਾਖੋਜੀ ਆਪੋ ਆਪਣੇ ਮੁਲਕਾ ਵਿਚ ਵਖ ਵਖ ਕਰ ਰਹੇ ਹਨ। ਇਸ ਸਭਿਅਤਾ ਦਾ ਸਮਾਂ ਲਗਭਗ ਪੰਜ ਹਜ਼ਾਰ ਸਾਲ ਪੁਰਾਣਾ ਹੈ। ਇਸ ਵਾਦੀ ਦੀ ਖੁਦਾਈ ਵਿਚੋਂ ਮਿਲੀਆਂ ਵਸਤਾਂ ਦੇ ਆਧਾਰ ਤੇ ਇਨ੍ਹਾਂ ਲੋਕਾਂ ਦੇ ਧਾਰਮਿਕ ਤੇ ਸਮਾਜਿਕ ਰਸਮਾ ਰਿਵਾਜਾਂ ਦਾ ਕਾਫੀ ਪਤਾ ਲਗਦਾ ਹੈ ਪਰ ਅਜੇ ਤਕ ਇਨ੍ਹਾਂ ਦੀ ਲਿਪੀ ਨਹੀਂ ਪੜ੍ਹੀ ਗਈ। ਇਸ ਲਿਪੀ ਨੂੰ ਪੜ੍ਹਨ ਵਾਸਤੇ ਕੋਈ ਲਿੰਕ-ਲਿਪੀ ਜਦੋਂ ਤਕ ਪ੍ਰਾਪਤ ਨਹੀਂ ਹੁੰਦੀ ਉਦੋਂ ਤਕ ਵੱਡੇ ਭੇਦ ਹਨੇਰੇ ਵਿਚ ਹੀ ਰਹਿਣਗੇ।

ਸਿੰਧ ਰਾਜ ਦੇ ਲੜਕਾਨਾ ਜ਼ਿਲੇ ਵਿਚ ਸਿੰਧ ਨਦੀ ਅਤੇ ਨਾਗ ਸ਼ਹਿਰ ਦੇ ਵਿਚਕਾਰਲੇ ਮੈਦਾਨ ਵਿਚ ਮਹਿੰਜੋਦੜੋ ਨਗਰ ਵਸਿਆ ਹੋਇਆ ਸੀ। ਮਹਿੰਜੋਦੜੋ ਸ਼ਬਦ ਦਾ ਭਾਵ ਹੈ ਮੁਰਦਿਆ ਦਾ ਥੇਹ। ਇਥੋਂ ਦੇ ਸਥਾਨਕ ਵਾਸੀਆਂ ਨੇ ਇਸ ਸ਼ਹਿਰ ਦੇ ਥੇਹਾਂ ਦਾ ਇਹ ਨਾਮ ਪਾਇਆ ਹੋਇਆ ਸੀ। ਇਹ ਮੁਰਦਿਆਂ ਦਾ ਥੇਹ ਕਦੀ ਬੇਮਿਸਾਲ ਖੁਸ਼ਹਾਲ ਘੁੱਗ ਵਸਦੇ ਸਭਿਅਕ ਲੋਕਾਂ ਦਾ ਸੁੰਦਰ ਸ਼ਹਿਰ ਸੀ ਜੋ ਸੈਂਕੜੇ ਫੁੱਟ ਡੂੰਘਾ ਜ਼ਮੀਨ ਵਿਚ ਧਸ ਗਿਆ। ਇਸ ਦੀ ਬਰਬਾਦੀ ਦੇ ਕੀ ਕਾਰਨ ਸਨ ਪਤਾ ਨਹੀਂ ਪਰ ਕਾਫੀ ਸਾਰੇ ਵਿਦਵਾਨ ਵੈਦਿਕ ਸਭਿਅਤਾ ਦੇ ਮੋਢੀ ਆਰੀਆ ਲੋਕਾਂ ਨੂੰ ਇਸ ਤਬਾਹੀ ਦਾ ਕਾਰਨ ਮੰਨਦੇ ਹਨ। ਰਿਗਵੇਦ ਵਿਚ ਦਸਯੂ ਲੋਕਾ ਦੇ ਰੰਗ ਰੂਪ, ਨੈਣ ਨਕਸ਼ ਵਰਤੋਂ ਵਿਹਾਰ ਅਤੇ ਆਰੀਆ ਲੋਕਾਂ ਦੇ ਜਰਨੈਲ ਇੰਦਰ ਵਲੋਂ ਇਨ੍ਹਾਂ ਨੂੰ ਤਬਾਹ ਕਰਨ ਦਾ ਜ਼ਿਕਰ ਕਈ ਵਾਰ ਆਇਆ ਹੈ। ਇਹ 'ਦਸਯੂ' ਲੋਕ ਦ੍ਰਾਵੜ ਸਨ।

ਹੜੱਪਾ ਨਗਰ ਮਹਿੰਜੋਦੜੋ ਤੋਂ ਵੀ ਵੱਡਾ ਹੈ ਤੇ ਇਹ ਪਾਕਿਸਤਾਨੀ ਪੰਜਾਬ ਦੇ ਜ਼ਿਲਾ ਮਿੰਟਗੁਮਰੀ ਵਿਚ ਸਥਿਤ ਹੈ। ਵਿਦਵਾਨਾਂ ਅਨੁਸਾਰ ਹੜੱਪਾ ਨਗਰ ਮਹਿੰਜੋਦੜੋ ਤੋਂ ਵੀ ਹਜ਼ਾਰਾਂ ਸਾਲ ਪੁਰਾਣਾ ਸੀ। ਇਹ ਪੁਰਾਤਨ ਸ਼ਹਿਰ ਜ਼ਿੰਦਗੀ ਅਤੇ ਮੌਤ ਦੀਆਂ ਅਨੇਕਾਂ ਕਹੀਆ ਅਤੇ ਅਣਕਹੀਆਂ ਕਥਾਵਾਂ ਛੁਪਾਈ ਬੈਠੇ ਹਨ।

ਇਸ ਸਭਿਅਤਾ ਦੇ ਸਾਰੇ ਪੱਖਾ ਦੀ ਵਿਸਥਾਰਪੂਰਵਕ ਜਾਣਕਾਰੀ ਪ੍ਰਾਪਤ ਕਰਨ ਦੀ ਸਾਨੂੰ ਜ਼ਰੂਰਤ ਨਹੀ ਹੈ। ਅਸੀਂ ਕੇਵਲ ਇਸ ਘਾਟੀ ਦੇ ਧਾਰਮਿਕ ਸੰਸਕਾਰਾਂ ਉਪਰ ਥੋੜ੍ਹੀ ਜਿਹੀ ਪੰਛੀ ਝਾਤ ਪਾਵਾਂਗੇ ਕਿਉਂਕਿ ਇਸ ਸਭਿਅਤਾ ਦਾ ਧਾਰਮਿਕ ਪਿਛੋਕੜ ਸ਼੍ਰੱਮਣ ਪਰੰਪਰਾ ਦਾ ਮੁੱਢ ਹੈ ਤੇ ਸ਼੍ਰੱਮਣ ਪਰੰਪਰਾ ਹੀ ਜੈਨ ਧਰਮ ਅਤੇ ਬੁੱਧ ਧਰਮ ਦੀ ਜਣਨੀ ਹੈ।

ਖੁਦਾਈ ਵਿਚੋਂ ਬਹੁਤ ਸਾਰੀਆਂ ਮੂਰਤੀਆਂ ਮਿਲੀਆਂ ਹਨ ਤੇ ਠੀਕਰ-ਮੁਹਰਾਂ ਵੀ। ਵਧੇਰੇ ਮੂਰਤੀਆਂ ਦੇਵੀਆ ਦੀਆਂ ਹਨ। ਧਰਤੀ ਨੂੰ ਦੇਵੀ ਮਾਤਾ ਕਰਕੇ ਪੂਜਿਆ ਜਾਂਦਾ ਸੀ, ਇਹੋ ਜਿਹਾ ਪ੍ਰਭਾਵ ਇਨ੍ਹਾਂ ਮੂਰਤੀਆਂ ਤੋਂ ਮਿਲਦਾ ਹੈ। ਮਰਦਾਂ ਦੇ ਮੁਕਾਬਲੇ ਤੇ ਇਸਤਰੀਆਂ ਦੀਆਂ ਮੂਰਤੀਆਂ ਵਧੀਕ ਮਾਤਰਾ ਵਿਚ ਮਿਲਣ ਦਾ ਸਬੂਤ ਹੈ ਕਿ ਦੇਵਤਿਆਂ ਨਾਲੋਂ ਦੇਵੀ ਪੂਜਨ ਰਿਵਾਜ਼ ਵਧੀਕ ਸੀ। ਮਿੱਟੀ ਉਤੇ ਪਿੱਪਲ ਦੇ ਰੁੱਖ ਦੀ ਉੱਕਰੀ ਤਸਵੀਰ ਮਿਲੀ ਹੈ ਤੇ ਪਸ਼ੂਆਂ ਪੰਛੀਆਂ ਦੇ ਚਿੱਤਰ ਮਿਲੇ ਹਨ। ਸਮਾਧੀ ਲਾਈ ਬੈਠਾ ਇਕ ਬਾਵਾ ਮਿਲਿਆ ਹੈ ਜੋ ਪੂਰੀ ਤਰ੍ਹਾਂ ਘੋਨ ਮੋਨ ਹੈ। ਸਮਾਧੀ ਲਾ ਕੇ ਇਕਾਂਤ ਵਿਚ ਤਪ ਕਰਨ ਦਾ ਰਿਵਾਜ ਆਰੀਆ ਲੋਕਾਂ ਦਾ ਨਹੀਂ ਸ਼੍ਰੱਮਣਾ ਦਾ ਹੈ। ਸਮਾਧੀ, ਯੋਗ ਆਦਿਕ ਦਾ ਰਿਵਾਜ ਲਗਦਾ ਹੈ ਆਰੀਆ ਲੋਕਾ ਨੇ ਨਹੀਂ ਸ਼੍ਰੱਮਣਾ ਨੇ ਸ਼ੁਰੂ ਕੀਤਾ ਜੋ ਪਿਛੋਂ ਜਾ ਕੇ ਆਰੀਆ ਲੋਕਾਂ ਨੇ ਅਪਣਾ ਲਿਆ। ਇਕ ਮੂਰਤੀ ਮਿਲੀ ਹੈ ਜੋ ਸ਼ਿਵ ਦੀ ਪ੍ਰਤੀਤ ਹੁੰਦੀ ਹੈ। ਸ਼ਿਵ ਆਰੰਭ ਵਿਚ ਵੈਸੇ ਵੀ ਆਰੀਆ ਦੇਵ ਨਹੀਂ ਸੀ। ਉਸਦਾ ਸਾਰਾ ਕਾਰਵਿਹਾਰ ਸਿੰਧਵਾਦੀ ਦੇ ਲੋਕਾਂ ਦੇ ਅਨੁਕੂਲ ਹੈ। ਸ਼ਿਵ ਦੀ ਯੋਗ ਆਸਣ ਵਿਚ ਮੂਰਤੀ ਦੇ ਆਲੇ ਦੁਆਲੇ ਸ਼ੇਰ, ਗੈਂਡਾ ਹਾਥੀ ਤੇ ਝੋਟਾ ਖਲੋਤੇ ਦਿਖਾਈ ਦਿੰਦੇ ਹਨ। ਸ਼ਿਵ ਦੇ ਸਿਰ ਉੱਪਰ ਤਿੰਨ ਸਿੰਗ ਹਨ ਜੋ ਸ਼ਾਇਦ ਬਾਅਦ ਵਿਚ ਉਸ ਦਾ ਤ੍ਰਿਸ਼ੂਲ ਬਣ ਗਏ। ਸ਼ਿਵਲਿੰਗ ਪ੍ਰਾਪਤ ਹੋਇਆ ਹੈ ਜਿਸ ਤੋਂ ਲਿੰਗ-ਪੂਜਾ ਦੇ ਰਿਵਾਜ ਦਾ ਪਤਾ ਲਗਦਾ ਹੈ।

ਰਿਗਵੇਦ ਵਿਚ ਲਿਖਿਆ ਹੈ ਕਿ ਇਥੇ ਸਪਤਸਿੰਧੂ ਦੇ ਮੈਦਾਨਾਂ ਵਿਚ ਦਸਯੂ(ਦਾਸ) ਲੋਕ ਵਸਦੇ ਹਨ ਜਿਨ੍ਹਾਂ ਦੇ ਮਰਦ ਨੱਚਦੇ ਹਨ। ਆਰੀਆ ਲੋਕਾਂ ਨੂੰ ਮਰਦਾਂ ਦਾ ਨੱਚਣਾ ਚੰਗਾ ਨਹੀਂ ਲੱਗਾ। ਇਹ ਬੜੇ ਸ਼ਾਂਤ ਸੁਭਾਅ ਦੇ ਸੁਘੜ ਲੋਕ ਸਨ। ਇਸ ਦੇ ਉਲਟ ਆਰੀਆ ਲੋਕ ਜਾਂਗਲੀ, ਜਾਹਲ ਅਤੇ ਧੱਕੜ ਸਨ। ਜਦੋਂ ਸ਼੍ਰੱਮਣਾਂ ਨੇ ਇਕ ਪੂਰੀ ਖੁਸ਼ਹਾਲ ਸਭਿਅਤਾ ਦਾ ਵਿਕਾਸ ਕਰ ਰੱਖਿਆ ਸੀ ਉਦੋਂ ਆਰੀਆ ਲੋਕ ਮਾਰਧਾੜ ਤੋਂ ਇਲਾਵਾ ਕੁੱਝ ਨਹੀਂ ਜਾਣਦੇ ਸਨ। ਇਹੀ ਕਾਰਨ ਹੈ ਕਿ ਇੰਦਰ (ਜੋ ਉਸ ਵਕਤ ਆਰੀਆਂ ਦਾ ਜਥੇਦਾਰ ਹੋਵੇਗਾ) ਨੇ ਜਦੋਂ ਇਨ੍ਹਾਂ ਲੋਕਾਂ ਨੂੰ ਪੂਰੀ ਤਰ੍ਹਾਂ ਬਰਬਾਦ ਕੀਤਾ ਤਦ ਇਨ੍ਹਾਂ ਵਲੋਂ ਮੁਕਾਬਲੇ ਕੀਤੇ ਜਾਣ ਦਾ ਕੋਈ ਸਬੂਤ ਨਹੀਂ ਮਿਲਦਾ। ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਇਨ੍ਹਾਂ ਸ਼ਾਂਤੀ ਪਸੰਦ ਲੋਕਾਂ ਨੇ ਕੋਈ ਸੈਨਾ ਵੀ ਨਾ ਰੱਖੀ ਹੋਵੇ।

ਇਹੋ ਜਿਹੇ ਦੇਵਤਿਆਂ ਦੀਆਂ ਮੂਰਤੀਆ ਵੀ ਮਿਲੀਆਂ ਹਨ ਜਿਨ੍ਹਾਂ ਦਾ ਅੱਧਾ ਸਰੀਰ ਮਨੁੱਖ ਦਾ ਤੇ ਅੱਧਾ ਪਸ਼ੂ ਦਾ ਹੈ। ਪਿੱਪਲ ਤੋਂ ਇਲਾਵਾ ਕਿੱਕਰ ਅਤੇ ਨਿੰਮ ਦੇ ਰੁੱਖ ਦੀ ਪੂਜਾ ਦੇ ਸਬੂਤ ਵੀ ਮਿਲਦੇ ਹਨ। ਘੁੱਗੀ ਤੇ ਕਬੂਤਰ ਦੇ ਚਿੱਤਰ ਮਿਲੇ ਹਨ ਤੇ ਪਸ਼ੂਆਂ ਵਿਚੋਂ ਚੀਤਾ, ਬੱਕਰਾ, ਮਗਰਮੱਛ, ਗੈਂਡਾ, ਸੱਪ, ਹਾਥੀ, ਸਾਨ੍ਹ ਆਦਿਕ ਦੀਆਂ ਮੂਰਤੀਆਂ ਹਨ। ਹੁਣ ਤਕ ਕੀਤੀ ਖੁਦਾਈ ਵਿਚੋ ਘੋੜੇ ਦਾ ਕੋਈ ਚਿੰਨ੍ਹ ਨਹੀਂ ਮਿਲਿਆ। ਕੀ ਇਸ ਤੋਂ ਇਹ ਅੰਦਾਜ਼ਾ ਲਾਈਏ ਕਿ ਘੋੜ-ਸਵਾਰੀ ਦਾ ਰਿਵਾਜ ਹੈ ਹੀ ਨਹੀਂ ਸੀ ਜਾਂ ਇਨ੍ਹਾ ਨੇ ਘੋੜਾ ਸਿਧਾਇਆ ਹੀ ਨਹੀਂ ਸੀ ?

ਕਾਫੀ ਵੱਡੀ ਗਿਣਤੀ ਵਿਚ ਕਬਰਾਂ ਮਿਲੀਆਂ ਹਨ। ਲਗਦਾ ਹੈ ਮੁਰਦੇ ਨੂੰ ਅਗਨੀਭੇਟ ਕਰਨ ਦੀ ਥਾਂ ਦਫਨਾਇਆ ਜਾਂਦਾ ਸੀ। ਆਰੀਆ ਲੋਕ ਆਮ ਤੌਰ ਤੇ ਮੁਰਦੇ ਨੂੰ ਅਗਨੀਭੇਟ ਕਰਦੇ ਸਨ ਤੇ ਬਾਅਦ ਵਿਚ ਕਿਉਂਕਿ ਉਹ ਇਸ ਇਲਾਕੇ ਤੇ ਕਾਬਜ਼ ਹੋ ਗਏ, ਇਸ ਲਈ ਮੁਰਦੇ ਨੂੰ ਅਗਨੀਦਾਹ ਕਰਨ ਦਾ ਰਿਵਾਜ਼ ਬਾਕੀ ਰਹਿ ਗਿਆ।

ਸਿੰਧਵਾਦੀ ਦੀ ਸਭਿਅਤਾ ਔਰਤ ਪ੍ਰਧਾਨ ਸਮਾਜ ਵਾਲੀ ਸੀ। ਪਰ ਆਰੀਆ ਲੋਕਾਂ ਦੇ ਘਰਾਂ ਵਿਚ ਪਿਤਾ ਦੀ ਪ੍ਰਧਾਨਤਾ ਸੀ। ਇਵੇਂ ਹੀ ਸ੍ਰੱਮਣ ਸਾਧੂ ਨਾਂਗੇ ਬਾਵਿਆਂ ਦੇ ਰੂਪ ਵਿਚ ਜੰਗਲਾ ਵਿਚ ਤਪ ਕਰਦੇ ਸਨ ਪਰ ਆਰੀਆ ਰਿਸੀ ਆਪਣੇ ਪਰਿਵਾਰਾ ਵਿਚ ਰਹਿਕੇ ਖੇਤੀ ਕਰਦੇ ਤੇ ਪੂਜਾ ਪਾਠ ਕਰਦੇ। ਇਨ੍ਹਾਂ ਵਖਰੇਵਿਆਂ ਕਰਕੇ ਵਿਦਵਾਨ ਇਸ ਨਤੀਜੇ ਉਤੇ ਪੁੱਜੇ ਹਨ ਕਿ ਜੈਨ ਅਤੇ ਬੁੱਧ ਮੱਤ ਸ੍ਰੱਮਣ ਸਭਿਅਤਾ ਦੀ ਅਤੇ ਵੈਦਿਕ ਮੱਤ ਆਰੀਆ ਸਭਿਅਤਾ ਦੀ ਉਪਜ ਹਨ।

## ਭਗਵਾਨ ਮਹਾਂਵੀਰ
## (599-527 ਪੂਰਵ ਈਸਾ)

ਜੈਨ ਧਰਮ ਨੂੰ ਸੰਸਾਰ ਦੇ ਬਹੁਤ ਪੁਰਾਣੇ ਧਰਮਾ ਵਿਚੋਂ ਇਕ ਮੰਨਿਆ ਜਾਂਦਾ ਹੈ। ਜੈਨੀ ਉਪਾਸ਼ਕ ਤਾਂ ਇਸਨੂੰ ਅਨਾਦੀ ਮੰਨਦੇ ਹਨ – ਭਾਵ ਇਸ ਧਰਮ ਦਾ ਕੋਈ ਨਿਸ਼ਚਿਤ ਇਤਿਹਾਸ ਨਹੀ – ਦੂਜੇ ਸ਼ਬਦਾਂ ਵਿਚ, ਇਹ ਧਰਮ ਇਤਿਹਾਸ ਦੇ ਬੰਧਨ ਤੋ ਮੁਕਤ ਪਰਾਇਤਿਹਾਸਕ ਹੈ। ਇਸਨੂੰ ਵੱਖ ਵੱਖ ਸਮੇਂ ਤੀਰਥਾਂਕਰ ਸੋਧ ਦਿੰਦੇ ਰਹੇ ਹਨ। ਇਸ ਧਰਤੀ ਤੋਂ ਇਲਾਵਾ ਹੋਰ ਵੀ ਭੂ ਖੰਡ ਹਨ ਜਿਥੇ ਤੀਰਥਾਕਰ ਜਨਮ ਲੈ ਕੇ ਲੋਕਾ ਨੂੰ ਧਰਮਪੰਧ ਉਤੇ ਤੁਰਨ ਦੀ ਪ੍ਰੇਰਨਾ ਦਿੰਦੇ ਹਨ। ਧਰਤੀ ਨੂੰ ਭਰਤਖੰਡ ਕਿਹਾ ਜਾਂਦਾ ਹੈ। ਭਰਤਖੰਡ ਉਤੇ ਇਸ ਯੁੱਗ ਵਿਚ 24 ਤਰੀਥਾਂਕਰਾ ਨੇ ਜਨਮ ਲਿਆ। ਤੀਰਥਾਂਕਰ ਨੂੰ ਭਗਵਾਨ ਵੀ ਕਿਹਾ ਜਾਂਦਾ ਹੈ ਪਰ ਜੈਨ ਧਰਮ ਵਿਚ ਭਗਵਾਨ ਦਾ ਅਰਥ ਪਰਮੇਸ਼ਵਰ ਨਹੀਂ। ਇਸ ਧਰਮ ਵਿਚ ਅਵਤਾਰਵਾਦ ਦੀ ਕੋਈ ਥਾਂ ਨਹੀਂ ਹੈ। ਮਨੁੱਖ ਦੀ ਆਤਮਾ ਵਿਕਾਸ ਕਰ ਕਰਕੇ ਤੀਰਥਾਂਕਰ ਬਣ ਜਾਂਦੀ ਹੈ। ਤੀਰਥਾਂਕਰ ਤੋਂ ਉਪਰਲੀ ਹੋਰ ਕੋਈ ਉੱਚ-ਅਵਸਥਾ ਨਹੀਂ ਹੈ। ਜੈਨ ਗ੍ਰੰਥਾ ਵਿਚ ਤੀਰਥਾਂਕਰਾਂ ਦੇ ਕੁਝ ਸਾਂਝੇ ਗੁਣ ਨਿਸ਼ਚਿਤ ਕੀਤੇ ਮਿਲਦੇ ਹਨ ਜਿਵੇਂ :

1. ਤੀਰਥਾਂਕਰ ਨੇ ਪਿਛਲੇ ਜਨਮ ਵਿਚ ਬਹੁਤ ਨੇਕ ਘਾਲਣਾ ਕੀਤੀ ਹੁੰਦੀ ਹੈ।

2. ਤੀਰਥਾਂਕਰਾਂ ਨੂੰ ਮਨੁੱਖ ਅਤੇ ਦੇਵਤੇ ਦੋਵੇਂ ਪੂਜਦੇ ਹਨ।
3. ਤੀਰਥਾਂਕਰ ਦਾ ਜਨਮ ਹਮੇਸ਼ ਰਾਜਘਰਾਣੇ ਵਿਚ ਹੁੰਦਾ ਹੈ।
4. ਤੀਰਥਾਂਕਰ ਦੇ ਜਨਮ ਤੋਂ ਪਹਿਲਾਂ ਮਾਤਾ 14 ਸੁਫਨੇ ਦੇਖਦੀ ਹੈ ਤੇ ਇਨ੍ਹਾਂ ਸੁਫਨਿਆ ਦੇ ਵਿਸ਼ਲੇਸ਼ਣ ਤੋਂ ਗੁਣੀ ਲੋਕ ਪਹਿਲਾਂ ਦੱਸ ਦਿੰਦੇ ਹਨ ਕਿ ਜਿਸ ਰਾਜਕੁਮਾਰ ਨੇ ਜਨਮ ਲੈਣਾ ਹੈ ਉਹ ਤੀਰਥਾਂਕਰ ਹੋਏਗਾ।
5. ਤੀਰਥਾਂਕਰ ਦਾ ਕੋਈ ਗੁਰੂ ਨਹੀਂ ਹੁੰਦਾ – ਉਹ ਬਿਨਾ ਕਿਸੇ ਦੀ ਅਗਵਾਈ ਤੋਂ ਧਰਮਪੰਧ ਉਤੇ ਉੱਚਾ ਉਠਦਾ ਜਾਂਦਾ ਹੈ।
6. ਹਰ ਸਮੇਂ ਤੀਰਥਾਂਕਰ ਦੇ ਇਰਦ ਗਿਰਦ ਦੇਵਤੇ ਭ੍ਰਮਣ ਕਰਦੇ ਰਹਿੰਦੇ ਹਨ।
7. ਤੀਰਥਾਂਕਰ ਜਦੋਂ ਉਪਦੇਸ਼ ਕਰਦਾ ਹੈ ਤਾਂ ਸਾਧਾਰਣ ਲੋਕ ਭਾਸਾ ਵਿਚ ਬੋਲਦਾ ਹੈ ਤੇ ਸੰਸਾਰ ਦੇ ਸਭ ਜੀਵ-ਜੰਤੂ ਉਸ ਨੂੰ ਆਪਣੀ ਆਪਣੀ ਭਾਸ਼ਾ ਵਿਚ ਸਮਝ ਲੈਂਦੇ ਹਨ।

ਜੈਨ ਸ਼ਬਦ 'ਜਿੰਨ' ਤੋਂ ਬਣਿਆ ਹੈ। ਜਿੰਨ ਦਾ ਭਾਵ ਹੈ ਵਿਜਈ। ਉਹ ਮਨੁੱਖ ਜਿਸ ਨੇ ਆਪਣੀਆਂ ਇੰਦਰੀਆਂ ਉਤੇ ਜਿੱਤ ਪ੍ਰਾਪਤ ਕਰ ਲਈ ਹੋਵੇ – ਜਿਸ ਨੇ ਆਪਣੀਆਂ ਵਾਸ਼ਨਾਵਾਂ ਉਪਰ ਕਾਬੂ ਪਾ ਲਿਆ ਹੋਵੇ। ਜਿਹੜਾ ਵਿਅਕਤੀ ਤੀਰਥਾਂਕਰਾਂ ਦੀਆਂ ਸਿਖਿਆਵਾਂ ਉਤੇ ਅਮਲ ਕਰਦਾ ਹੋਇਆ ਮੁਕਤੀ ਦੇ ਦੁਆਰ ਤਕ ਅੱਪੜ ਜਾਵੇ ਉਸਨੂੰ ਜਿੰਨ ਜਾਂ ਜੈਨ ਕਿਹਾ ਜਾਂਦਾ ਹੈ। ਇਉਂ ਜੈਨਮੱਤ ਦਾ ਸ਼ਾਬਦਿਕ ਅਰਥ ਹੈ ਧਰਮ ਦਾ ਉਹ ਪੰਧ ਜਿਸ ਉਤੇ ਚੱਲ ਕੇ ਪ੍ਰਾਣੀ ਕੇਵਲਯ (ਮੁਕਤੀ) ਪ੍ਰਾਪਤ ਕਰਨ ਦੇ ਸਮੱਰਥ ਹੋ ਜਾਦੇ ਹਨ। ਜੈਨੀ ਲੋਕ ਕੇਵਲਯ ਨੂੰ 'ਕੇਵਲੀ' ਕਹਿੰਦੇ ਹਨ।

ਜੈਨੀ ਤੀਰਥਾਂਕਰ ਤਪੱਸਵੀ ਸਾਧੂ ਹੋਏ ਹਨ ਤੇ ਇਹ ਮੱਤ ਸ੍ਰੱਮਣ ਪਰੰਪਰਾ ਵਾਲਾ ਗੈਰ-ਵੈਦਿਕ ਮੱਤ ਹੈ। ਜਿਵੇਂ ਕਿ ਦਸਿਆ ਜਾ ਚੁੱਕਾ ਹੈ, ਇਹ ਧਰਮ ਆਰੀਆ ਲੋਕਾਂ ਦਾ ਨਹੀਂ ਸੀ ਭਾਵੇਂ ਕਿ ਪਿਛੋਂ ਜਾ ਕੇ ਬਹੁਤ ਸਾਰੇ ਆਰੀਆਂ ਨੇ ਵੀ ਇਸ ਮੱਤ ਵਿਚ ਸ਼ਰਧਾ ਰੱਖਣੀ ਸ਼ੁਰੂ ਕਰ ਦਿੱਤੀ ਸੀ।

ਭਗਵਾਨ ਮਹਾਂਵੀਰ ਜੈਨਮੱਤ ਦੇ ਮੋਢੀ ਨਹੀਂ ਸਨ। ਉਨ੍ਹਾਂ ਤੋ ਪਹਿਲੋਂ 23 ਹੋਰ ਤੀਰਥਾਂਕਰ ਹੋ ਚੁੱਕੇ ਸਨ ਤੇ ਭਗਵਾਨ ਮਹਾਂਵੀਰ ਜੀ 24ਵੇਂ ਤੀਰਥਾਂਕਰ ਸਨ। ਉਨ੍ਹਾਂ ਤੋਂ ਪਹਿਲੇ ਤੀਰਥਾਂਕਰਾਂ ਦੇ ਨਾਮ ਇਹ ਹਨ –

1. ਸ੍ਰੀ ਰਿਸ਼ਭ ਦੇਵ ਜੀ
2. ਸ੍ਰੀ ਅਜੀਤ ਨਾਥ ਜੀ
3. ਸ੍ਰੀ ਸੰਭਵ ਨਾਥ ਜੀ
4. ਸ੍ਰੀ ਅਭਿਨੰਦਨ ਜੀ
5. ਸ੍ਰੀ ਸੁਮਤੀ ਨਾਥ ਜੀ
6. ਸ੍ਰੀ ਪਦਮਪ੍ਰਭ ਜੀ
7. ਸ੍ਰੀ ਸੁਪਾਰਸ਼ਵ ਜੀ
8. ਸ੍ਰੀ ਚੰਦਰਪ੍ਰਭ ਜੀ
9. ਸ੍ਰੀ ਸੁਵਿਧੀ ਨਾਥ ਜੀ

10. ਸ੍ਰੀ ਸੀਤਲ ਨਾਥ ਜੀ
11. ਸ੍ਰੀ ਸੁਰਿਆਂਸੂ ਨਾਥ ਜੀ
12. ਸ੍ਰੀ ਵਾਸੂ ਪੂਜਯ ਜੀ
13. ਸ੍ਰੀ ਵਿਮਲ ਨਾਥ ਜੀ
14. ਸ੍ਰੀ ਅਨੰਤ ਨਾਥ ਜੀ
15. ਸ੍ਰੀ ਧਰਮ ਨਾਥ ਜੀ
16. ਸ੍ਰੀ ਸ਼ਾਂਤੀ ਨਾਥ ਜੀ
17. ਸ੍ਰੀ ਕੁੰਥੂ ਨਾਥ ਜੀ
18. ਸ੍ਰੀ ਅਰਹ ਨਾਥ ਜੀ
19. ਸ੍ਰੀ ਮੱਲੀ ਨਾਥ ਜੀ
20. ਸ੍ਰੀ ਮੁਨੀ ਸੁਵਰਤ ਜੀ
21. ਸ੍ਰੀ ਨਮਿ ਨਾਥ ਜੀ
22. ਸ੍ਰੀ ਨੇਮਿਨਾਥ ਜੀ
23. ਸ੍ਰੀ ਪਾਰਸ਼ਵ ਨਾਥ ਜੀ
24. ਸ੍ਰੀ ਵਰਧਮਾਨ ਮਹਾਂਵੀਰ ਜੀ

ਜੈਨੀ ਗ੍ਰੰਥਾਂ ਅਨੁਸਾਰ ਤੇਈਵੇਂ ਤੀਰਥਾਂਕਰ ਪਾਰਸ਼ਵਨਾਥ ਜੀ ਭਗਵਾਨ ਮਹਾਂਵੀਰ ਤੋਂ ਕੋਈ ਢਾਈ ਸੌ ਸਾਲ ਪਹਿਲਾਂ ਅੱਠਵੀਂ ਸਦੀ ਪੂਰਵ ਈਸਾ ਵਿਚ ਹੋਏ ਸਨ। ਉਨ੍ਹਾਂ ਤੋ ਪਹਿਲੇ ਤੀਰਥਾਂਕਰਾਂ ਦੀਆਂ ਜੀਵਨੀਆਂ ਦਾ ਵਿਸਥਾਰ ਸਾਨੂੰ ਪ੍ਰਾਪਤ ਨਹੀਂ ਹੈ। ਵਿਸ਼ਨੂ ਪੁਰਾਣ ਅਤੇ ਭਾਗਵਤ ਪੁਰਾਣ ਵਿਚ ਵੀ ਇਹ ਲਿਖਿਆ ਮਿਲਦਾ ਹੈ ਕਿ ਰਿਸ਼ਭਨਾਥ ਜੀ ਬਹੁਤ ਪੁਰਾਣੇ ਜ਼ਮਾਨੇ ਦੇ ਤਪੱਸਵੀ ਹੋਏ ਹਨ। ਪੁਰਾਖੋਜੀ ਅਤੇ ਵਿਦਵਾਨ ਦਾਰਸ਼ਨਿਕ ਦਸਦੇ ਹਨ ਕਿ ਇਹ ਸ਼੍ਰੰਮਣ ਪਰੰਪਰਾ ਬਹੁਤ ਪੁਰਾਣੀ ਚਲੀ ਆ ਰਹੀ ਸੀ ਤੇ ਕੇਵਲ ਜੈਨੀ ਪਰੰਪਰਾ ਹੀ ਅਵੈਦਿਕ ਪਰੰਪਰਾ ਸੀ। ਪਰ ਭਗਵਾਨ ਬੁੱਧ ਨੇ ਇਸ ਸ਼੍ਰੰਮਣ ਪਰੰਪਰਾ ਵਿਚ ਨਵੀਂ ਬੁੱਧਮੱਤ ਦੀ ਧਾਰਾ ਚਲਾ ਦਿੱਤੀ ਤੇ ਸ਼੍ਰੰਮਣ ਲੋਕ ਦੋ ਹਿੱਸਿਆਂ ਬੁੱਧਮੱਤ ਅਤੇ ਜੈਨਮੱਤ ਵਿਚ ਵੰਡੇ ਗਏ। ਤੀਜੀ ਵੈਦਿਕ ਪਰੰਪਰਾ ਆਰੀਆ ਲੋਕਾਂ ਵਿਚ ਵੱਖਰੀ ਚਲਦੀ ਰਹੀ।

599 ਪੂਰਵ ਈਸਾ ਸਨ ਵਿਚ ਭਗਵਾਨ ਮਹਾਂਵੀਰ ਦਾ ਜਨਮ ਵੈਸ਼ਾਲੀ ਵਿਖੇ ਹੋਇਆ। ਅੱਜਕੱਲ੍ਹ ਇਥੇ ਬਸਰਾ ਨਾਮ ਦਾ ਪਿੰਡ ਹੈ ਤੇ ਇਹ ਥਾਂ ਪਟਨੇ ਤੋਂ ਕੋਈ 40 ਕਿਲੋਮੀਟਰ ਉੱਤਰ ਵੱਲ ਸਥਿਤ ਹੈ। ਇਹ ਥਾਂ ਹੁਣ ਜੈਨੀਆਂ ਦਾ ਪ੍ਰਸਿੱਧ ਤੀਰਥ ਸਥਾਨ ਹੈ। ਪਿਤਾ ਦਾ ਨਾਮ ਸਿਧਾਰਥ ਸੀ ਤੇ ਉਹ ਅਮੀਰ ਖੱਤਰੀ ਇਕ ਰਿਆਸਤ ਦਾ ਮਾਲਕ ਸੀ। ਮਾਤਾ ਦਾ ਨਾਮ ਤ੍ਰਿਸ਼ਲਾ ਸੀ ਜੋ ਵੈਸ਼ਾਲੀ ਦੇ ਰਾਜੇ ਲਿੱਛਵੀ ਦੀ ਬੇਟੀ ਸੀ। ਪਿਤਾ ਦਾ ਕਬੀਲਾ ਗਿਆਤ੍ਰਿਕ ਅਤੇ ਗੋਤ ਕਾਸ਼ਪ ਸੀ।

ਮਗਧ, ਵੈਸ਼ਾਲੀ ਅਤੇ ਆਵੰਤੀ ਛੋਟੀਆਂ ਛੋਟੀਆਂ ਪਰਜਾਤੰਤਰੀ ਰਿਆਸਤਾਂ ਸਨ। ਕੁੰਡਗ੍ਰਾਮ ਦਾ ਰਾਜਾ, ਪਿਤਾ ਸਿਧਾਰਥ, ਈਮਾਨਦਾਰ, ਇਨਸਾਫ ਪਸੰਦ ਧਾਰਮਿਕ ਬਿਰਤੀਆਂ ਵਾਲਾ ਅੱਛਾ ਪ੍ਰਸ਼ਾਸਕ ਸੀ। ਉਹ ਬਹੁਤ ਵੱਡੇ ਦੇਸ਼ ਦਾ ਹੁਕਮਰਾਨ ਨਹੀਂ ਸੀ ਪਰ ਆਪਣੇ ਸਮੇਂ ਦਾ ਚੰਗਾ ਸ਼ਾਸਕ ਸੀ। ਜੈਨੀ ਗ੍ਰੰਥਾਂ ਵਿਚ ਮਾਤਾ ਤ੍ਰਿਸ਼ਲਾ ਨੂੰ 'ਮਹਾਰਾਣੀ' ਜਾਂ 'ਦੇਵੀ' ਆਦਿਕ ਸ਼ਬਦਾਂ ਨਾਲ ਨਹੀ

ਸਤਿਕਾਰਿਆ ਗਿਆ ਸਗੋਂ ਉਨ੍ਹਾ ਦੇ ਨਾਮ ਨਾਲ ਬਾਰ ਬਾਰ 'ਖਤਰਾਣੀ' ਸ਼ਬਦ ਲਿਖਿਆ ਗਿਆ ਮਿਲਦਾ ਹੈ। ਇਸ ਤੋਂ ਲਗਦਾ ਹੈ ਕਿ 'ਖਤਰਾਣੀ' ਸ਼ਬਦ ਉਨ੍ਹਾ ਦਿਨਾਂ ਵਿਚ ਬਹੁਤ ਹੀ ਸਤਿਕਾਰਤ ਤੇ ਸਵੈਮਾਣ ਵਾਲਾ ਸ਼ਬਦ ਹੋਵੇਗਾ। ਤ੍ਰਿਸ਼ਲਾ ਦਾ ਭਰਾ ਚੇਤਕ ਵੀ ਇਕ ਰਿਆਸਤ ਦਾ ਮਾਲਕ ਸੀ। ਚੇਤਕ ਦੀਆਂ ਬੇਟੀਆਂ ਮਗਧ, ਆਵੰਤੀ ਅਤੇ ਸਿੰਧੁਸੌਵੀ ਰਿਆਸਤਾਂ ਦੇ ਰਾਜਿਆਂ ਦੀਆਂ ਰਾਣੀਆਂ ਸਨ। ਇਨ੍ਹਾਂ ਰਿਸ਼ਤੇਦਾਰੀਆ ਤੋਂ ਪਤਾ ਚਲਦਾ ਹੈ ਕਿ ਭਗਵਾਨ ਮਹਾਂਵੀਰ ਸ਼ਕਤੀਸ਼ਾਲੀ ਰਾਜਘਰਾਣਿਆਂ ਵਿਚ ਜਨਮਿਆ ਤੇ ਪਲਿਆ ਲਾਡਲਾ ਰਾਜਕੁਮਾਰ ਸੀ। ਇਹੋ ਜਿਹੇ ਐਸ਼ਵਰਜ ਵਿਚ ਜੰਮਪਲ ਕੇ ਜੰਗਲਾਂ ਵਿਚ ਤਪੱਸਿਆ ਵਾਲਾ ਕਠਿਨ ਰਾਹ ਪਕੜਨਾ ਕੋਈ ਸਾਧਾਰਨ ਘਟਨਾ ਨਹੀਂ ਸੀ।

ਪਿਤਾ ਜੀ ਧਾਰਮਿਕ ਰੁਚੀਆਂ ਵਾਲੇ ਸਨ। ਵੱਡੇ ਭਰਾ ਦੀ ਆਗਿਆ ਲੈ ਕੇ ਭਗਵਾਨ ਮਹਾਵੀਰ ਨੇ ਜੰਗਲ ਦਾ ਰਾਹ ਫੜਿਆ। ਉਦੋਂ ਉਨ੍ਹਾ ਦੀ ਉਮਰ 30 ਸਾਲ ਦੀ ਸੀ। ਜੰਗਲਾ ਵਿਚ ਰਹਿ ਕੇ ਬਾਰਾਂ ਸਾਲ ਕਠਿਨ ਤਪੱਸਿਆ ਕੀਤੀ। ਇਸ ਤਪੱਸਿਆ ਦੇ ਦੌਰਾਨ ਅਗਿਆਨੀ ਲੋਕਾ ਨੇ ਆਪ ਨੂੰ ਬੜੇ ਕਸ਼ਟ ਦਿੱਤੇ ਪਰ ਆਪ ਨੇ ਕਿਸੇ ਨੂੰ ਸਰਾਪ ਨਾ ਦਿੱਤਾ।

ਮਹਾਂਵੀਰ ਦੇ ਜ਼ਨਮ ਤੋ ਪਹਿਲੋਂ ਮਾਤਾ ਤ੍ਰਿਸਲਾ ਨੂੰ ਚੌਦਾਂ ਸੁਫਨੇ ਦਿਸੇ ਜਿਨ੍ਹਾਂ ਤੋਂ ਪ੍ਰਤੱਖ ਹੋ ਗਿਆ ਕਿ ਜਨਮ ਲੈਣ ਵਾਲਾ ਬਾਲਕ ਸਾਧਾਰਨ ਨਹੀਂ ਹੈ। ਬਚਪਨ ਰਾਜਮਹਿਲ ਵਿਚ ਬਤੀਤ ਹੋਇਆ ਤੇ ਉਨ੍ਹਾਂ ਦਿਨਾਂ ਵਿਚ ਜੋ ਵਿਦਿਆ ਪ੍ਰਾਪਤ ਹੋ ਸਕਦੀ ਸੀ ਕੀਤੀ। ਆਪ ਸ਼ਾਂਤ ਸੁਭਾਅ ਦੇ ਸਨ ਤੇ ਆਪਨੇ ਸੰਸਾਰ ਦੀ ਨਾਸ਼ਮਾਨਤਾ ਦਾ ਅਨੁਭਵ ਬੜੀ ਛੋਟੀ ਉਮਰ ਵਿਚ ਕਰ ਲਿਆ ਸੀ। ਕਈ ਵਾਰ ਮਨ ਵਿਚ ਇਹ ਵਿਚਾਰ ਆਇਆ ਕਿ ਸਨਿਆਸ ਲੈ ਲਿਆ ਜਾਵੇ ਪਰ ਇਹ ਸੋਚ ਕੇ ਰੁਕ ਗਏ ਕਿ ਇਸ ਨਾਲ ਮਾਪਿਆਂ ਨੂੰ ਵੱਡਾ ਦੁਖ ਪੁੱਜੇਗਾ। ਇਸ ਕਰਕੇ ਉਨ੍ਹਾਂ ਨੇ ਸਨਿਆਸ ਉਦੋਂ ਲਿਆ ਜਦੋਂ ਮਾਤਾ ਪਿਤਾ ਇਸ ਸੰਸਾਰ ਵਿਚ ਨਾ ਰਹੇ। ਸਮਰਬੀਰ ਰਿਆਸਤ ਦੇ ਰਾਜੇ ਦੀ ਬੇਟੀ ਰਾਜਕੁਮਾਰੀ ਯਸ਼ੋਧਾ ਨਾਲ ਸ਼ਾਦੀ ਹੋਈ। ਯਸ਼ੋਧਾ ਸੂਖਮ ਵਿਹਾਰ ਦੀ ਬੁੱਧੀਵਾਨ, ਵਿਦਿਆ ਵਿਚ ਪ੍ਰਬੀਨ ਸੁੰਦਰ ਰਾਜਕੁਮਾਰੀ ਸੀ। ਇਕ ਬੇਟੀ ਪੈਦਾ ਹੋਈ ਜਿਸਦਾ ਨਾਮ ਪ੍ਰਿਯਦਰਸ਼ਨਾ ਰੱਖਿਆ ਗਿਆ।

ਭਗਵਾਨ ਮਹਾਂਵੀਰ ਦਾ ਅਸਲ ਨਾਮ ਵਰਧਮਾਨ ਸੀ। ਨਾਮਕਰਣ ਦੀ ਵਿਚਾਰ ਹੋਣ ਲੱਗੀ ਤਾਂ ਮਾਤਾ ਨੇ ਕਿਹਾ – ਇਸ ਦੇ ਜਨਮ ਵੇਲੇ ਤੋਂ ਹੀ ਹਰ ਪਾਸੇ ਲਾਭ ਹੋ ਰਿਹਾ ਹੈ ਖੁਸ਼ਹਾਲੀ ਵੱਧ ਰਹੀ ਹੈ – ਹਰ ਪਾਸੇ ਵਾਧਾ ਹੀ ਵਾਧਾ ਹੈ ਸੋ ਇਸ ਦਾ ਨਾਮ ਵਰਧਮਾਨ ਠੀਕ ਰਹੇਗਾ। ਮਹਾਂਵੀਰ, ਜਿੰਨ, ਸਿੱਧ, ਅਰਹੰਤ ਆਦਿ ਵਿਸ਼ੇਸ਼ਣ ਉਨ੍ਹਾਂ ਦੇ ਨਾਮ ਨਾਲ ਸਤਿਕਾਰ ਵਜੋਂ ਲਾਏ ਜਾਦੇ ਹਨ। ਇਹ ਸਾਰੇ ਵਿਸ਼ੇਸ਼ਣ ਭਗਵਾਨ ਮਹਾਂਵੀਰ ਦੀ ਆਤਮਿਕ ਉਚਤਾ ਅਤੇ ਭੌਤਿਕ ਸੰਪੂਰਨਤਾ ਨੂੰ ਪ੍ਰਗਟਾਉਣ ਵਾਲੇ ਸਨਮਾਨ ਹਨ।

ਮਹਿਲ ਵਿਚ ਸਾਧੂਆ ਸੰਤਾਂ ਦਾ ਆਉਣ ਜਾਣ ਸੀ। ਸਾਧੂ, ਪਰਿਵਾਰ ਦੇ ਮੈਂਬਰਾਂ ਨੂੰ ਉਪਦੇਸ਼ ਦਿੰਦੇ ਸਨ। ਮਹਾਂਵੀਰ ਨੇ ਬਚਪਨ ਵਿਚ ਸਾਧੂ ਦੇਖੇ, ਇਨ੍ਹਾ ਦੇ ਪ੍ਰਵਚਨ ਸੁਣੇ ਜੋ ਜੀਵਨ ਦੀਆਂ ਗੁੰਝਲਾਂ ਦਾ ਹੱਲ ਲੱਭਦੇ ਫਿਰਦੇ ਸਨ – ਜੀਵਨ ਮੁਕਤੀ ਜਿਨ੍ਹਾਂ ਦਾ ਉਦੇਸ਼ ਸੀ। ਇਨ੍ਹਾ ਦੀ ਸੰਗਤ ਤੋਂ ਵਰਧਮਾਨ ਦਾ ਪ੍ਰਭਾਵਿਤ

ਹੋਣਾ ਸੁਭਾਵਿਕ ਸੀ।

ਛੋਟਾ ਰਾਜਕੁਮਾਰ ਦ੍ਰਿੜ੍ਹ ਇਰਾਦੇ ਦਾ ਮਾਲਕ ਸੀ। ਉਹ ਨਿਧੜਕ ਅਤੇ ਤੀਖਣਬੁੱਧ ਸੀ। ਆਪਣੇ ਬਚਪਨ ਦੇ ਸਾਥੀਆਂ ਨਾਲ ਇਕ ਦਿਨ ਬਾਗ ਵਿਚ ਖੇਡ ਰਿਹਾ ਸੀ ਤਾਂ ਉਧਰ ਇਕ ਸੱਪ ਆ ਨਿਕਲਿਆ, ਬੱਚੇ ਚੀਕਾਂ ਮਾਰਦੇ ਇੱਧਰ ਉੱਧਰ ਦੌੜਨ ਲੱਗੇ। ਮਹਾਵੀਰ ਨੇ ਪਿਛੋਂ ਦੀ ਜਾ ਕੇ ਚੁਪਕੇ ਉਸ ਦੀ ਪੂਛ ਫੜ ਲਈ ਤੇ ਸੱਪ ਨੂੰ ਘੁਮਾਉਣਾ ਸੁਰੂ ਕਰ ਦਿੱਤਾ ਤੇ ਫਿਰ ਦੂਰ ਝਾੜੀਆਂ ਵਿਚ ਵਗਾਹ ਮਾਰਿਆ। ਯੋਗ ਅਧਿਆਪਕਾਂ ਨੇ ਸ਼ਾਸਤਰਾਂ ਦੀ ਤੇ ਸਸਤਰਾਂ ਦੀ ਵਿਦਿਆ ਦਿੱਤੀ।

ਸਭ ਸੁੱਖ-ਆਰਾਮ ਹੋਣ ਦੇ ਬਾਵਜੂਦ ਮਹਾਵੀਰ ਸੰਤੁਸਟ ਨਹੀਂ ਸੀ। ਉਸ ਨੂੰ ਕਿਸੇ ਦੈਵੀ ਚੀਜ਼ ਦੀ ਤਲਾਸ਼ ਸੀ। ਇਕ ਭਟਕਣਾ ਉਸ ਦਾ ਪਿੱਛਾ ਕਰ ਰਹੀ ਸੀ। ਸਾਧੂਆ ਪਾਸੋਂ ਉਸ ਨੇ ਰਹੱਸਮਈ ਘਟਨਾਵਾਂ ਕਥਾਵਾਂ ਸੁਣੀਆਂ ਸਨ ਤੇ ਇਹ ਕਹਾਣੀਆਂ ਅਦਿੱਖ ਸੰਸਾਰ ਵਿਚ ਵਿਚਰਨ ਲਈ ਸੈਨਤਾਂ ਮਾਰਦੀਆਂ ਸਨ। ਧਰਮ ਦੀਆਂ ਗੱਲਾ ਕਰਨ ਅਤੇ ਸੁਣਨ ਦੀ ਥਾ ਧਰਮ ਦੇ ਰਾਹ ਉਤੇ ਤੁਰਨ ਦੀ ਇੱਛਾ ਪੈਦਾ ਹੋਣ ਲੱਗੀ। ਸੱਚ ਕੀ ਹੈ, ਇਸ ਬਾਰੇ ਸੁਣਨ ਦੀ ਥਾ ਉਹ ਸੱਚ ਨੂੰ ਦੇਖਣਾ ਚਾਹੁੰਦਾ ਸੀ। ਉਸ ਨੇ ਅੰਧਕਾਰ ਵਿਚੋਂ ਨਿਕਲ ਕੇ ਰੋਸਨੀ ਦੇਖਣ ਦਾ ਫੈਸਲਾ ਕੀਤਾ। ਵਾਸਨਾਵਾਂ ਦਾ ਅੰਧਕਾਰ, ਮਾਇਆ ਦਾ ਅੰਧਕਾਰ, ਅਗਿਆਨ ਦਾ ਅੰਧਕਾਰ, ਉਹ ਇਸ ਸਭ ਕੁਝ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਸੀ। ਉਸ ਨੇ ਆਪਣੇ ਆਪ ਨੂੰ ਤਿਆਰ ਕਰ ਲਿਆ ਸੀ ਤੇ ਉਹ ਉਸ ਮੌਕੇ ਦੀ ਤਲਾਸ਼ ਵਿਚ ਸੀ ਜਦੋਂ ਸਾਰੇ ਆਡੰਬਰ ਨੂੰ ਛੱਡ ਸਕੇ।

ਆਪਦੀ ਉਮਰ 28 ਸਾਲ ਦੀ ਸੀ ਜਦੋਂ ਮਾਪਿਆਂ ਦਾ ਦੇਹਾਂਤ ਹੋਇਆ। ਆਪ ਨੇ ਵੱਡੇ ਭਰਾ ਨੰਦੀ ਵਰਧਨ ਤੋਂ ਤਪੱਸਿਆ ਕਰਨ ਵਾਸਤੇ ਜੰਗਲ ਜਾਣ ਦੀ ਆਗਿਆ ਮੰਗੀ। ਭਰਾ ਨੇ ਕਿਹਾ ਕਿ ਦੋ ਸਾਲ ਅਜੇ ਹੋਰ ਇਥੇ ਹੀ ਭਗਤੀ ਕਰੋ ਤੇ ਤੀਸਰੇ ਸਾਲ ਪੁੰਨਦਾਨ ਕਰਨ ਉਪਰੰਤ ਚਲੇ ਜਾਣਾ। ਭਰਾ ਨੇ ਦਲੀਲ ਇਹ ਦਿੱਤੀ ਕਿ ਲੋਕ ਕਹਿਣਗੇ ਮਾਪਿਆਂ ਦਾ ਦੇਹਾਂਤ ਹੁੰਦਿਆ ਹੀ ਵੱਡੇ ਭਰਾ ਨੇ ਛੋਟੇ ਨੂੰ ਘਰੋਂ ਕੱਢ ਦਿੱਤਾ। ਵਾਸਤਵ ਵਿਚ ਭਰਾ ਦੀ ਇੱਛਾ ਸੀ ਕਿ ਮਹਾਵੀਰ ਕਿਸੇ ਨਾ ਕਿਸੇ ਬਹਾਨੇ ਰੁਕ ਜਾਵੇ, ਫਿਰ ਸ਼ਾਇਦ ਇਸਦਾ ਮਨ ਬਦਲ ਜਾਵੇ ਪਰ ਤੀਹ ਸਾਲ ਦੀ ਉਮਰ ਪੂਰੀ ਹੋਣ ਤੇ ਮਹਾਵੀਰ ਨੇ ਸਨਿਆਸ ਲੈ ਲਿਆ।

ਸਰਦੀਆਂ ਦੀ ਸਾਮ ਸੀ। ਮਹਾਂਵੀਰ ਬਾਗ ਵਿਚ ਟਹਿਲ ਰਿਹਾ ਸੀ। ਉਸ ਨੇ ਆਪਣਾ ਸ਼ਹਾਨਾ ਲਿਬਾਸ ਉਤਾਰਨਾ ਸ਼ੁਰੂ ਕਰ ਦਿੱਤਾ। ਖਾਮੋਸ਼ ਉਸਨੇ ਆਪਣੇ ਮਨ ਵਿਚ ਇਹ ਪ੍ਰਣ ਲਿਆ ਕਿ ਉਹ ਅਹਿੰਸਾ, ਸੱਚ ਤੇ ਬ੍ਰਹਮਚਰਜ ਦੇ ਰਾਹ ਤੇ ਤੁਰੇਗਾ। ਬਚਨਾਂ ਰਾਹੀਂ ਕਰਮਾਂ ਰਾਹੀਂ ਸਹੀ ਰਾਹ ਤੇ ਚਲੇਗਾ ਤੇ ਵਾਸ਼ਨਾਵਾ ਦਾ ਤਿਆਗ ਕਰੇਗਾ। ਜੀਵਨ, ਮੌਤ, ਖੁਸ਼ੀ, ਗਮੀ, ਦੁਖ ਅਤੇ ਸੁਖ ਨੂੰ ਇਕੋ ਜਿਹਾ ਰੱਖੇਗਾ। ਇਕੋ ਵਿਚਾਰ ਨਾਲ- ਇਕ ਝਟਕੇ ਨਾਲ ਉਸਨੇ ਸੰਸਾਰ ਮੋਹ ਤਿਆਗ ਦਿੱਤਾ। ਹੁਣ ਦੁਆਲੇ ਕੋਈ ਬੰਧਨ ਨਹੀਂ ਸੀ - ਕੋਈ ਸੰਸਾਰਕ ਜ਼ਿੰਮੇਵਾਰੀ ਨਹੀ ਸੀ। ਉਹ ਤਿਆਗੀ ਸਾਧੂ ਬਣ ਗਿਆ।

ਭਗਵਾਨ ਨੇ ਆਪਣੇ ਕੀਮਤੀ ਵਸਤਰ ਲਾਹ ਲਾਹ ਕੇ ਗਰੀਬਾਂ ਵਿਚ ਵੰਡਣੇ ਸ਼ੁਰੂ ਕਰ ਦਿੱਤੇ। ਉਸ ਦੇ ਲੱਕ ਦੁਆਲੇ ਕੇਵਲ ਇਕ ਲੰਗੋਟੀ ਵਲੇਟੀ ਹੋਈ ਰਹਿ

ਗਈ। ਸੋਮਦਤ ਨਾਮ ਦਾ ਇਕ ਬ੍ਰਾਹਮਣ ਉਸ ਵਕਤ ਉੱਥੇ ਹਾਜ਼ਰ ਨਹੀਂ ਸੀ ਜਦੋਂ ਭਗਵਾਨ ਨੇ ਆਪਣੀਆਂ ਸਭ ਵਸਤਾ ਦਾਨਪੁੰਨ ਕਰ ਦਿੱਤੀਆਂ। ਇਹ ਬ੍ਰਾਹਮਣ ਕੁੱਝ ਨਾ ਲੈ ਸਕਣ ਕਾਰਨ ਬਹੁਤ ਦੁੱਖੀ ਹੋਇਆ ਤੇ ਜੰਗਲ ਵਿਚ ਭਗਵਾਨ ਮਹਾਂਵੀਰ ਨੂੰ ਲੱਭ ਕੇ ਆਪਣਾ ਦੁੱਖ ਰੋਣ ਲੱਗਾ। ਭਗਵਾਨ ਨੂੰ ਤਰਸ ਆ ਗਿਆ ਤੇ ਆਪਣੇ ਲੰਗੋਟ ਵਿਚੋਂ ਅੱਧਾ ਹਿੱਸਾ ਕੱਟਕੇ ਬ੍ਰਾਹਮਣ ਨੂੰ ਦੇ ਦਿੱਤਾ। ਸੋਮਦਤ ਬਹੁਤ ਖੁਸ਼ੀ ਖੁਸ਼ੀ ਘਰ ਆਇਆ ਅਤੇ ਆਪਣੇ ਇਕ ਮਿੱਤਰ ਜੋ ਜੁਲਾਹਾ ਸੀ, ਨੂੰ ਇਹ ਸੁਗਾਤ ਦਿਖਾਉਣ ਗਿਆ। ਜੁਲਾਹੇ ਨੇ ਕਿਹਾ ਕਿ ਇਹ ਬੜੀ ਦੁਰਲੱਭ ਵਸਤੂ ਹੈ ਤੇ ਕਰਾਮਾਤੀ ਹੈ ਪਰ ਇਹ ਕਰਾਮਾਤੀ ਤਦ ਹੀ ਹੈ ਜਦ ਤਕ ਇਹ ਪੂਰੀ ਹੈ। ਜੇ ਇਹ ਵਸਤਰ ਅਧੂਰਾ ਹੈ ਤਦ ਵਿਅਰਥ ਹੈ। ਜੇ ਇਸ ਦਾ ਦੂਜਾ ਅੱਧ ਲੈ ਆਵੇਂ ਤਾਂ ਮੈਂ ਇਸ ਨੂੰ ਬਿਲਕੁਲ ਉਸੇ ਪ੍ਰਕਾਰ ਸਿਉਂ ਦਿਆਂਗਾ ਜਿਵੇਂ ਇਹ ਪਹਿਲਾ ਸੀ। ਮੈਂ ਦੋਵੇਂ ਹਿੱਸਿਆਂ ਦਾ ਇਕ ਬਣਾ ਦਿਆਂਗਾ। ਵਾਸਤਵ ਵਿਚ ਕਦੀ ਇਹ ਲੰਗੋਟ ਇੰਦਰ ਦੇਵਤੇ ਨੇ ਭਗਵਾਨ ਮਹਾਵੀਰ ਨੂੰ ਸੁਗਾਤ ਵਜੋਂ ਦਿੱਤਾ ਸੀ।

ਸੋਮਦੱਤ ਬ੍ਰਾਹਮਣ ਦੁਬਿਧਾ ਵਿਚ ਪੈ ਗਿਆ ਕਿ ਬਾਕੀ ਦਾ ਅੱਧਾ ਵਸਤਰ ਭਗਵਾਨ ਤੋਂ ਕਿਵੇਂ ਮੰਗੇ। ਸ਼ਰਮ ਆ ਰਹੀ ਸੀ ਪਰ ਫਿਰ ਸੋਚਿਆ . ਭਗਵਾਨ ਤਾਂ ਮਸਤ ਰਹਿੰਦੇ ਹਨ.. ਕਈ ਵਾਰ ਸਮਾਧੀ ਵਿਚ ਲੀਨ ਹੋ ਜਾਂਦੇ ਹਨ ਤੇ ਕਈ ਕਈ ਦਿਨ ਹੋਸ਼ ਵਿਚ ਨਹੀਂ ਆਉਂਦੇ। ਚੁੱਪ ਕਰਕੇ ਇਹ ਕੱਪੜਾ ਚੁੱਕ ਲਿਆਂਵਾਂਗੇ ਤੇ ਭਗਵਾਨ ਨੂੰ ਪਤਾ ਨਹੀਂ ਲੱਗੇਗਾ। ਉਹ ਕਈ ਦਿਨ ਲੁਕਦਾ ਫਿਰਦਾ ਭਗਵਾਨ ਦਾ ਪਿੱਛਾ ਕਰਦਾ ਰਿਹਾ। ਇਕ ਦਿਨ ਜੰਗਲ ਵਿਚ ਭਗਵਾਨ ਤੁਰੇ ਜਾ ਰਹੇ ਸਨ। ਉਨ੍ਹਾਂ ਨੇ ਇਹ ਵਸਤਰ ਮੋਢੇ ਤੇ ਰੱਖਿਆ ਹੋਇਆ ਸੀ ਕਿ ਜਾਦੇ ਜਾਂਦੇ ਡਿੱਗ ਪਿਆ। ਪਿੱਛਾ ਕਰਦੇ ਬ੍ਰਾਹਮਣ ਨੇ ਤਿੱਖੀ ਫੁਰਤੀ ਨਾਲ ਇਹ ਕੱਪੜਾ ਚੁੱਕਿਆ ਤੇ ਤੇਜ਼ੀ ਨਾਲ ਦੌੜ ਗਿਆ। ਮਹਾਵੀਰ ਨੇ ਉਸ ਨੂੰ ਅਜਿਹਾ ਕਰਦੇ ਦੇਖਿਆ ਤਾਂ ਕੇਵਲ ਮੁਸਕਰਾਏ। ਨਾ ਬੁਰਾ ਭਲਾ ਕਿਹਾ ਨਾ ਸਰਾਪ ਦਿੱਤਾ। ਉਨ੍ਹਾਂ ਨੇ ਆਪਣੇ ਵਿਦਿਆਰਥੀਆਂ ਨੂੰ ਬੁਲਾਇਆ ਤੇ ਇਸ ਘਟਨਾ ਬਾਰੇ ਕੇਵਲ ਇਹ ਕਿਹਾ "ਜੀਵਨਪੰਥ ਕੰਡਿਆ ਨਾਲ ਭਰਿਆ ਹੋਇਆ ਹੈ। ਜੋ ਇਸ ਦੁਰਗਮ ਪੰਧ ਨੂੰ ਧੀਰਜ ਨਾਲ ਤੈਅ ਕਰਨਗੇ ਉਹ ਪੁਰਖ ਹੀਰੇ ਵਾਗ ਲਿਸ਼ਕਣਗੇ ਨਿਰੰਤਰ।"

ਦੁਖ ਅਤੇ ਸੁਖ ਉਤੇ ਭਗਵਾਨ ਨੇ ਪੂਰਨ ਵਿਜੇ ਪ੍ਰਾਪਤ ਕੀਤੀ। ਜਦੋਂ ਉਹ ਸਮਾਧੀ ਵਿਚ ਲੀਨ ਸਨ ਤਾਂ ਇਕ ਦਿਨ ਕੁੱਝ ਘੋੜ ਸਵਾਰ ਉਧਰੋਂ ਲੰਘੇ। ਉਨ੍ਹਾ ਨੇ ਧਿਆਨੀ ਮਹਾਂਵੀਰ ਨੂੰ ਦੇਖਿਆ ਤਾਂ ਮਨ ਵਿਚ ਸ਼ਰਾਰਤ ਫੁਰੀ। ਉਨ੍ਹਾਂ ਭਗਵਾਨ ਦੇ ਪੈਰਾਂ ਵਿਚ ਘਾਹ ਰੱਖ ਕੇ ਅੱਗ ਲਾ ਦਿੱਤੀ। ਜਦੋਂ ਭਗਵਾਨ ਨਾ ਹਿੱਲੇ ਤਾਂ ਪਿੰਡੇ ਵਿਚ ਸੂਈਆਂ ਚੋਭੀਆਂ ਪਰ ਆਪ ਨੇ ਨਾ ਅੱਖ ਖੋਲ੍ਹੀ ਨਾ ਚੀਸ ਵੱਟੀ। ਘੋੜ ਸਵਾਰਾਂ ਨੂੰ ਇਹ ਖ਼ਬਰ ਨਹੀਂ ਸੀ ਕਿ ਜਿਸ ਨਾਲ ਉਹ ਖਿਲਵਾੜ ਕਰ ਰਹੇ ਸਨ ਉਹ ਕੌਣ ਸੀ।

ਉਸ ਨੇ ਜਿਸਮ ਉਤੇ ਕਾਬੂ ਪਾ ਲਿਆ। ਉਹ ਸੰਪੂਰਣ ਨਿਰਵਸਤਰ ਸੀ ਪੂਰਾ ਨੰਗ ਧੜੰਗ ਮਹਾਤਮਾ। ਇਹ ਪਦਾਰਥਕ ਵਸਤਾਂ ਦਾ ਪੂਰਨ ਤਿਆਗ ਸੀ। ਨੰਗੇ ਸਾਧੂ ਨੂੰ ਜੈਨ-ਸਾਹਿਤ ਵਿਚ ਦਿਗੰਬਰ ਕਿਹਾ ਜਾਂਦਾ ਹੈ। ਦਿੱਗ ਮਾਇਨੇ ਆਕਾਸ਼ ਤੇ ਅੰਬਰ ਮਾਇਨੇ ਵਸਤਰ। ਦਿਗੰਬਰ ਦਾ ਅਰਥ ਹੁੰਦਾ ਹੈ ਉਹ ਵਿਅਕਤੀ ਜਿਸ ਦਾ ਲਿਬਾਸ ਆਕਾਸ਼ ਹੋਵੇ। ਮਹਾਂਵੀਰ ਦਿਗੰਬਰ ਸਾਧੂ ਬਣ ਗਿਆ। ਇਸੇ ਤੋਂ ਜੈਨੀਆਂ

ਦਾ ਦਿਗੰਬਰ ਫਿਰਕਾ ਹੋਂਦ ਵਿਚ ਆਇਆ। ਜੈਨਮੱਤ ਦਾ ਦੂਜਾ ਫਿਰਕਾ ਸ਼ਵੇਤਾਂਬਰ ਹੈ। ਸ਼ਵੇਤ ਦਾ ਅਰਥ ਹੈ ਸਫੈਦ ਤੇ ਸ਼ਵੇਤਾਂਬਰ ਤੋਂ ਭਾਵ ਹੈ ਉਹ ਸਾਧੂ ਸਾਧਵੀਆਂ ਜੋ ਸਫੈਦ ਵਸਤਰ ਪਹਿਨਦੇ ਹਨ। ਵਧੇਰੇ ਗਿਣਤੀ ਸ਼ਵੇਤਾਂਬਰ ਸਾਧੂਆਂ ਦੀ ਹੈ।

ਮਨ ਉੱਤੇ ਕਾਬੂ ਪਾਉਣ ਲਈ ਭਗਵਾਨ ਨੇ ਵਰਤ ਰੱਖੇ। ਮੋਨ ਵਰਤ ਰੱਖੇ। ਨੀਂਦ ਬਹੁਤ ਘਟਾ ਦਿੱਤੀ। ਇਕ ਵਾਰੀ ਲਗਾਤਾਰ 16 ਦਿਨ ਸਮਾਧੀ ਵਿਚ ਲੀਨ ਰਹੇ। ਅੰਤ ਵਿਚ ਉਚਤਮ ਪ੍ਰਾਪਤੀ ਹੋਈ ਜਿਸਨੂੰ 'ਕੇਵਲਯ' ਕਿਹਾ ਗਿਆ। ਆਪ ਨੂੰ ਇਹ ਪ੍ਰਾਪਤੀ 42 ਸਾਲ ਦੀ ਉਮਰ ਵਿਚ ਜੁੰਬਿਕ ਪਿੰਡ ਦੇ ਕਿਸਾਨ ਸਾਮ ਦੇ ਖੇਤ ਵਿਚ ਸਾਲ੍ਹ ਦਰਖਤ ਹੇਠ ਰਿਜੁਬਾਲਿਕਾ ਨਦੀ ਦੇ ਕਿਨਾਰੇ ਹੋਈ। ਆਪਨੇ ਪਹਿਲਾ ਉਪਦੇਸ ਮਹਾਸੈਨ ਦੇ ਬਗੀਚੇ ਵਿਚ ਪਾਵਾਪੁਰੀ ਦੇ ਸਥਾਨ ਤੇ ਦਿੱਤਾ। ਜੈਨੀ ਗ੍ਰੰਥਾਂ ਅਨੁਸਾਰ ਪਹਿਲੇ ਉਪਦੇਸ਼ ਨੂੰ ਸੁਣ ਕੇ ਸਾਢੇ ਚਾਰ ਹਜ਼ਾਰ ਬ੍ਰਾਹਮਣਾਂ ਨੇ ਪਸ਼ੂ-ਬਲੀ ਦੇਣ ਦੀ ਪਰੰਪਰਾ ਤਿਆਗ ਕੇ ਜੈਨਮੱਤ ਵਿਚ ਪ੍ਰਵੇਸ਼ ਕੀਤਾ।

ਜੈਨਮੱਤ ਦੇ ਦਰਸਨ ਅਨੁਸਾਰ ਕੇਵਲਯ ਉੱਚੀ ਤੋਂ ਉੱਚੀ ਪ੍ਰਾਪਤੀ ਹੈ। ਮੁਕਤੀ ਪ੍ਰਾਪਤ ਕਰਨ ਉਪਰੰਤ ਆਪ ਤੀਹ ਸਾਲ ਘੁੰਮਦੇ ਉਪਦੇਸ ਕਰਦੇ ਫਿਰਦੇ ਰਹੇ। ਅੱਠ ਮਹੀਨੇ ਉਪਦੇਸ਼ ਕਰਦੇ ਤੇ ਚੌਮਾਸੇ ਦੇ (ਬਰਸਾਤ ਦੇ) ਚਾਰ ਮਹੀਨੇ ਕਿਸੇ ਪ੍ਰਸਿੱਧ ਸ਼ਹਿਰ ਵਿਚ ਟਿਕਾਣਾ ਕਰਕੇ ਸ਼ਰਧਾਲੂਆਂ ਨੂੰ ਸਿੱਖਿਆ ਦਿੰਦੇ। ਚੰਪਾ, ਮਿਥਿਲ, ਸ਼ਰਾਵਸਤੀ, ਵੈਸ਼ਾਲੀ ਅਤੇ ਰਾਜਗ੍ਰਹਿ ਆਦਿਕ ਕਝ ਮਸ਼ਹੂਰ ਸ਼ਹਿਰਾ ਦੇ ਵਾਸੀਆਂ ਨੂੰ ਆਪ ਦੇ ਪ੍ਰਵਚਨ ਸੁਣਨ ਦਾ ਲਾਭ ਮਿਲਿਆ। ਜੈਨ ਮੱਤ ਵਿਚ ਹਜ਼ਾਰਾਂ ਸ਼ਰਧਾਲੂ ਪ੍ਰਵੇਸ਼ ਕਰਦੇ ਗਏ। ਕਈ ਰਾਜਿਆਂ ਨੇ ਦੀਖਿਆ ਲਈ। ਰਾਜਿਆਂ ਵਿਚੋਂ ਸਭ ਤੋਂ ਪਹਿਲਾਂ ਆਪਦੇ ਨਾਨਾ ਜੀ ਨੇ ਦੀਖਿਆ ਲਈ।

ਆਚਾਰੀਆ ਗੋਸ਼ਾਲ ਆਪ ਦਾ ਪਹਿਲਾ ਸਿੱਖ ਬਣਿਆ ਜੋ ਇਤਿਹਾਸ ਵਿਚ ਪ੍ਰਸਿੱਧ ਮਹਾਤਮਾ ਤੇ ਦਾਰਸ਼ਨਿਕ ਹੋਇਆ ਹੈ। ਆਪਦਾ ਜਵਾਈ ਜਮਾਲੀ ਵੀ ਆਪਦਾ ਸ਼ਾਗਿਰਦ ਬਣਿਆ। ਇਹ ਦੋਵੇਂ ਚੇਲੇ ਬਾਅਦ ਵਿਚ ਜੈਨ ਮੱਤ ਦੇ ਕੇਂਦਰ ਤੋਂ ਭਾਵੇਂ ਵੱਖ ਹੋ ਗਏ ਪਰ ਭਾਰਤੀ ਚਿੰਤਨ ਵਿਚ ਇਨ੍ਹਾਂ ਨੂੰ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ।

ਆਪ ਜੀ ਦਾ ਦੇਹਾਂਤ ਪਾਵਾਪੁਰੀ ਦੇ ਸਥਾਨ ਉਤੇ ਦੀਵਾਲੀ ਦੇ ਦਿਨ ਹੋਇਆ। ਪਾਵਾਪੁਰੀ ਵਿਖੇ ਆਪ ਦੀ ਯਾਦ ਵਿਚ ਤੀਰਥ ਸਥਾਨ ਬਣਿਆ ਜਿਸ ਦੀ ਸੇਵਾ ਵੱਡੇ ਭਰਾ ਰਾਜਾ ਨੰਦੀਵਰਧਨ ਨੇ ਕੀਤੀ ਸੀ।

ਭਗਵਾਨ ਮਹਾਂਵੀਰ ਦੇ ਸਾਗਿਰਦਾਂ ਵਿਚ ਉਚੀ ਨੀਵੀਂ ਜਾਤ ਦੇ ਅਮੀਰ ਗਰੀਬ ਹਰ ਪਰਕਾਰ ਦੇ ਲੋਕ ਸਨ। ਚੰਦਨਾ ਨਾਮ ਦੀ ਦਾਸੀ, ਹਰਿਕੇਸ ਚੰਡਾਲ, ਕਿਸਾਨ ਆਨੰਦ, ਮਾਲੀ ਅਰਜਨ, ਘੁਮਾਰ ਸਧਾਲ, ਰਾਜਕੁਮਾਰੀ ਜੈਅੰਤੀ ਅਤੇ ਸ਼ਾਲੀਭਦਰ ਸੇਠ ਜੈਨਧਰਮ ਵਿਚ ਬਹੁਤ ਸਤਿਕਾਰ ਯੋਗ ਹਸਤੀਆਂ ਹੋਈਆਂ ਹਨ ਜਿਨ੍ਹਾ ਨੇ ਭਗਵਾਨ ਤੋਂ ਦੀਖਿਆ ਲੈ ਕੇ ਲੋਕਾਂ ਨੂੰ ਧਰਮ ਪੰਥ ਉਤੇ ਅੱਗੇ ਤੋਰਿਆ।

ਵੈਸ਼ਾਲੀ ਦਾ ਰਾਜਾ ਲਿੱਛਵੀ ਜੋ ਭਗਵਾਨ ਮਹਾਵੀਰ ਦਾ ਨਾਨਾ ਸੀ ਜਦੋਂ ਆਪਦਾ ਸ਼ਾਗਿਰਦ ਬਣ ਗਿਆ ਤਾਂ ਮਾਮਾ ਰਾਜਾ ਚੇਤਕ ਨੇ ਵੀ ਭਗਵਾਨ ਤੋਂ ਦੀਖਿਆ ਲੈ ਲਈ। ਸਿੰਧ ਸੋਵਿਰ ਦਾ ਰਾਜਾ ਉਦੈਨ, ਆਵੰਤੀ ਦਾ ਰਾਜਾ ਚੰਡ, ਕੌਸ਼ਾਂਬੀ ਦਾ ਰਾਜਾ ਸਨਾਤਨ, ਮਗਧ ਦਾ ਰਾਜਾ ਕੋਣਿਕ, ਅਜਾਤਸ਼ਤਰੂ ਅਤੇ

ਬਿੰਬੀਸਾਰ ਆਦਿਕ ਰਾਜੇ ਆਪ ਦੇ ਧਰਮ ਵਿਚ ਪ੍ਰਵੇਸ਼ ਕਰ ਗਏ ਤੇ ਜੈਨ ਮੱਤ ਦੀ ਸੇਵਾ ਕਰਦੇ ਰਹੇ।

• ਭਾਰਤੀ ਫ਼ਲਸਫ਼ੇ ਦਾ ਆਧਾਰ ਧਰਮ ਰਿਹਾ ਹੈ ਤੇ ਧਰਮ ਦਾ ਆਧਾਰ ਤਿਆਗ। ਇੱਥੇ ਅਜਿਹੇ ਮਹਾਤਮਾ ਵੀ ਹੋਏ ਜਿਨ੍ਹਾਂ ਪਾਸ ਸੰਸਾਰਕ ਸੁੱਖ, ਧਨ, ਸ਼ਕਤੀ ਅਤੇ ਰਾਜਭਾਗ ਸਭ ਕੁੱਝ ਸੀ ਤੇ ਚਾਹੁਦੇ ਤਾ ਆਨੰਦਪੂਰਵਕ ਜੀਵਨ ਬਤੀਤ ਕਰਦੇ ਪਰ ਅਜਿਹਾ ਸੁਖਦਾਈ ਜੀਵਨ ਵੀ ਅੰਤ ਵਿਚ ਮੌਤ, ਨਿਰਾਸਤਾ ਤੇ ਦੁੱਖ ਵਿਚ ਸਮਾਪਤ ਹੁੰਦਾ, ਖੁਸ਼ੀਆਂ ਥੋੜ੍ਹ ਚਿਰੀਆ ਹਨ। ਸਦੀਵੀ ਸ਼ਾਤੀ ਦੀ ਖੋਜ ਵਿਚ ਮਹਿਲਾ ਦੀਆਂ ਰੌਣਕਾ ਤਿਆਗ ਕੇ ਜਿਨ੍ਹਾਂ ਸਾਧੂਆ ਨੇ ਕਠਿਨ ਤਪ ਕੀਤਾ ਉਨ੍ਹਾਂ ਵਿਚ ਦੋ ਨਾਮ ਬਹੁਤ ਪ੍ਰਸਿੱਧ ਹਨ – ਇਕ ਭਗਵਾਨ ਮਹਾਂਵੀਰ ਤੇ ਦੂਜੇ ਭਗਵਾਨ ਬੁੱਧ। ਇਨ੍ਹਾਂ ਮਹਾਂਪੁਰਖਾਂ ਨੇ ਨਿੱਜ ਨਾਲੋਂ ਜਨਸਮੂਹ ਦਾ ਸੁਖ ਤੇ ਕਲਿਆਣ ਸਾਹਮਣੇ ਰੱਖਿਆ ਅਤੇ ਸਰਬੱਤ ਦੇ ਭਲੇ ਹਿਤ ਬਿਖੜਾ ਪੈਂਡਾ ਚੁਣਿਆ। ਇਹ ਦੋਵੇਂ ਮਹਾਤਮਾ ਸਮਕਾਲੀ ਸਨ ਤੇ ਦੋਵਾਂ ਦੀਆਂ ਕਈ ਗੱਲਾਂ ਸਾਂਝੀਆਂ ਹਨ। ਦੋਵਾਂ ਮਹਾਂਪੁਰਖਾਂ ਨੇ ਰਾਜਘਰਾਣਿਆਂ ਵਿਚ ਜਨਮ ਲਿਆ। ਦੋਵਾਂ ਦੀਆ ਮਾਵਾ ਨੂੰ ਜਣੇਪੇ ਤੋਂ ਪਹਿਲਾ ਸੁੰਦਰ ਸੁਫਨੇ ਆਏ ਜਿਨ੍ਹਾਂ ਤੋਂ ਜੋਤਸ਼ੀਆ ਨੇ ਇਨ੍ਹਾਂ ਦੀ ਮਹਾਨਤਾ ਦੀ ਭਵਿੱਖਬਾਣੀ ਕੀਤੀ। ਦੋਵੇਂ ਰਾਜਕੁਮਾਰ ਖੱਤਰੀ ਯੋਧਿਆਂ ਦੀ ਸੰਤਾਨ ਸਨ। ਦੋਵਾ ਦਾ ਘੱਟ ਉਮਰ ਵਿਚ ਵਿਆਹ ਕਰ ਦਿੱਤਾ ਗਿਆ ਸੀ ਤਾ ਕਿ ਸੰਸਾਰਕ ਕੰਮਾਂ ਕਾਜਾ ਵੱਲ ਰੁਚੀ ਲੈਣ ਲੱਗ ਜਾਣ। ਬੁੱਧ ਦਾ ਬਚਪਨ ਵਿਚ ਨਾਮ ਸਿਧਾਰਥ ਰੱਖਿਆ ਜਦੋਂ ਕਿ ਭਗਵਾਨ ਮਹਾਵੀਰ ਦੇ ਪਿਤਾ ਦਾ ਨਾਮ ਸਿਧਾਰਥ ਸੀ। ਮਹਾਂਵੀਰ ਦੀ ਪਤਨੀ ਦਾ ਨਾਮ ਯਸੋਧਾ ਸੀ ਤੇ ਬੁੱਧ ਦੀ ਪਤਨੀ ਦਾ ਨਾਮ ਯਸ਼ੋਧਰਾ ਸੀ। ਭਗਵਾਨ ਮਹਾਵੀਰ ਦੇ ਘਰ ਇਕ ਬੇਟੀ ਪੈਦਾ ਹੋਈ ਤੇ ਬੁੱਧ ਦੇ ਘਰ ਇਕ ਪੁੱਤਰ ਨੇ ਜਨਮ ਲਿਆ। ਦੋਵਾਂ ਨੇ ਘਰ ਪਰਿਵਾਰ ਮਹਿਲ ਤਿਆਗ ਕੇ ਕਠਿਨ ਤਪੱਸਿਆ ਕੀਤੀ। ਦੋਵਾ ਨੇ ਆਪਣਾ ਉਪਦੇਸ਼ ਲੋਕਾਂ ਦੀ ਸਮਝ ਵਿਚ ਆਉਣ ਵਾਲੀ ਸਾਧਾਰਨ ਭਾਸ਼ਾ ਵਿਚ ਦਿੱਤਾ। ਦੋਵਾਂ ਧਰਮਾਂ ਦਾ ਕੇਂਦਰੀ ਤੱਤ ਅਹਿੰਸਾ ਦਾ ਸਿਧਾਂਤ ਸੀ। ਦੋਵੇਂ ਧਰਮ ਈਸ਼ਵਰ ਦੀ ਹੋਂਦ ਨੂੰ ਸਵੀਕਾਰ ਨਹੀਂ ਕਰਦੇ। ਦੋਵੇਂ ਧਰਮ ਸ਼੍ਰੱਮਣ ਪਰੰਪਰਾ ਦੇ ਅਵੈਦਿਕ ਮੱਤ ਹਨ। ਇਹੋ ਜਿਹੀਆਂ ਸਮਾਨਤਾਵਾਂ ਦੇਖਦੇ ਹੋਏ ਕੁੱਝ ਵਿਦਵਾਨ ਇਹ ਗਲਤੀ ਖਾ ਗਏ ਸਨ ਕਿ ਸ਼ਾਇਦ ਬੁੱਧਮੱਤ ਜੈਨਮੱਤ ਦਾ ਹੀ ਕੋਈ ਫਿਰਕਾ ਸੀ। ਵਾਸਤਵ ਵਿਚ ਦੋਵੇਂ ਮੱਤ ਇਕ ਦੂਜੇ ਤੋਂ ਭਿੰਨ, ਸੁਤੰਤਰ ਅਤੇ ਸ਼ਕਤੀਸ਼ਾਲੀ ਧਰਮ ਪ੍ਰਣਾਲੀਆਂ ਹਨ।

## ਜੈਨ ਮੱਤ ਦੇ ਮੂਲ ਸਿਧਾਂਤ

1. ਜੀਵਾਂ ਨੂੰ ਦੁੱਖ ਦੇਣਾ ਪਾਪ ਹੈ (ਅਹਿੰਸਾ)
2. ਸੱਚ ਤੇ ਚੱਲੋ (ਸੁਨਰਿਤਾ)
3. ਜੋ ਤੁਹਾਨੂੰ ਨਹੀਂ ਦਿੱਤਾ ਗਿਆ ਉਹ ਨਾ ਲਉ (ਅਸਤੇਯ)
4. ਧਨ ਸੰਪਤੀ ਇਕਤਰ ਨਾ ਕਰੋ (ਅਪਰਿਗ੍ਰਹ)

ਇਨ੍ਹਾ ਚਾਰ ਸਿੱਖਿਆਵਾਂ ਤੋਂ ਇਲਾਵਾ ਭਗਵਾਨ ਮਹਾਂਵੀਰ ਨੇ ਬ੍ਰਹਮਚਰਜ ਭਾਵ ਕਾਮਵਾਸ਼ਨਾ ਉਤੇ ਸੰਪੂਰਨ ਸੰਜਮ ਕਰਨ ਉਤੇ ਬਹੁਤ ਜ਼ੋਰ ਦਿੱਤਾ।

ਭਾਰਤੀ ਸਮਾਜ ਵਿਚ ਬ੍ਰਾਹਮਣਾਂ ਦਾ ਬੋਲਬਾਲਾ ਸੀ। ਧਾਰਮਿਕ ਰਸਮਾਂ ਕੇਵਲ ਉਹੀ ਨਿਭਾ ਸਕਦੇ ਸਨ। ਸੰਸਕ੍ਰਿਤ ਪੜ੍ਹਨਾ ਅਤੇ ਪੜ੍ਹਾਉਣਾ ਕੇਵਲ ਉਨ੍ਹਾਂ ਦਾ ਕੰਮ ਸੀ। ਛੂਤ ਛਾਤ ਦੇ ਤਾਣੇ ਪੇਟੇ ਨੇ ਸਮਾਜ ਨੂੰ ਰੋਗੀ ਕਰ ਰੱਖਿਆ ਸੀ। ਪੁਜਾਰੀ ਵਰਗ ਦਾ ਏਕਾਧਿਕਾਰ ਹੋ ਜਾਵੇ ਤਾਂ ਭ੍ਰਿਸ਼ਟਤਾ ਆ ਜਾਣੀ ਸੁਭਾਵਿਕ ਹੈ। ਬ੍ਰਾਹਮਣ ਦੀ ਕਰਮਕਾਂਡੀ ਹਕੂਮਤ ਵਿਚ ਮਨਮਾਨੀਆਂ ਹੋ ਰਹੀਆਂ ਸਨ। ਭਗਵਾਨ ਨੇ ਇਸ ਕਰਮ ਕਾਂਡ ਦਾ ਵਿਰੋਧ ਕੀਤਾ ਅਤੇ ਜਾਤਪਾਤ ਦੀ ਵਰਗਵੰਡ ਨੂੰ ਨਿੰਦਿਆ।

ਭਗਵਾਨ ਮਹਾਂਵੀਰ ਈਸ਼੍ਵਰ ਦੀ ਹੋਂਦ ਵਿਚ ਵਿਸਵਾਸ ਨਹੀਂ ਰੱਖਦੇ ਸਨ। ਉਹ ਲੋਕਾਂ ਨੂੰ ਪੁੱਛਦੇ ਸਨ "ਕਿਸ ਗੱਲ ਕਾਰਨ ਤੁਸੀਂ ਰੱਬ ਵਿਚ ਵਿਸ਼ਵਾਸ਼ ਕਰਦੇ ਹੋ ?" ਬ੍ਰਾਹਮਣ ਉੱਤਰ ਦਿੰਦੇ "ਇਸ ਕਰਕੇ, ਕਿਉਂਕਿ ਹਰੇਕ ਵਸਤੂ ਦਾ ਕੋਈ ਸਿਰਜਣਹਾਰ ਹੁੰਦਾ ਹੈ। ਜਗਤ ਆਪਣੇ ਆਪ ਹੋਂਦ ਵਿਚ ਨਹੀਂ ਆ ਸਕਦਾ। ਇਸ ਦਾ ਕੋਈ ਰਚਣਹਾਰਾ ਅਵੱਸ਼ ਹੈ।" ਮਹਾਵੀਰ ਪੁੱਛਦੇ "ਜੇ ਇਹ ਗੱਲ ਹੈ ਤਾਂ ਈਸ਼ਵਰ ਦਾ ਵੀ ਕੋਈ ਸਿਰਜਣਹਾਰਾ ਹੋਵੇਗਾ। ਈਸ਼ਵਰ ਆਪਣੇ ਆਪ ਹੋਂਦ ਵਿਚ ਕਿਵੇਂ ਆ ਗਿਆ ? ਜੇ ਤੁਸੀਂ ਆਖਦੇ ਹੋ ਈਸ਼ਵਰ ਆਪਣੇ ਆਪ ਹੋਂਦ ਵਿਚ ਆ ਗਿਆ ਸੀ ਤਾ ਫਿਰ ਬਾਕੀ ਵਸਤਾਂ ਆਪਣੇ ਆਪ ਹੋਂਦ ਵਿਚ ਕਿਉਂ ਨਹੀਂ ਆ ਸਕਦੀਆ ? ਸੱਚ ਇਹ ਹੈ ਕਿ ਜਗਤ ਆਪਣੇ ਆਪ ਹੋਂਦ ਵਿੱਚ ਆਇਆ ਹੈ। ਕੋਈ ਇਸ ਦਾ ਕਰਤਾ ਨਹੀਂ। ਮਾਦਾ ਅਨਾਦੀ ਹੋਣ ਕਰਕੇ ਅਮਰ ਹੈ – ਇਹ ਕਦੀ ਨਸ਼ਟ ਨਹੀਂ ਹੋਵੇਗਾ। ਦ੍ਰਵ ਕੇਵਲ ਰੂਪ ਵਟਾਉਂਦੇ ਹਨ – ਨਾ ਉਤਪਤੀ ਹੁੰਦੀ ਹੈ ਨਾ ਵਿਨਾਸ।"

ਭਗਵਾਨ ਮਹਾਂਵੀਰ ਦੇ ਦੇਹਾਂਤ ਮਗਰੋਂ ਜੈਨ ਧਰਮ ਤੇਜ਼ੀ ਨਾਲ ਵਧਦਾ ਫੁੱਲਦਾ ਰਿਹਾ ਪਰ ਇਸ ਵਿਚ ਅੰਦਰੂਨੀ ਮੱਤਭੇਦ ਪੈਦਾ ਹੁੰਦੇ ਗਏ। ਧਰਮ ਗ੍ਰੰਥਾ ਦੀ ਪ੍ਰਮਾਣਿਕਤਾ, ਪਹਿਰਾਵੇ ਅਤੇ ਫਿਰਕਿਆਂ ਵਿਚਕਾਰ ਤਣਾਉ ਵਧਣ ਲੱਗਾ। ਭਗਵਾਨ ਦੇ ਹੁੰਦਿਆ ਹੀ ਮੱਖਲੀ ਗੋਸ਼ਾਲ ਅਤੇ ਜਮਾਲੀ ਜੋ ਉਨ੍ਹਾ ਦੇ ਸ਼ਾਗਿਰਦ ਸਨ – ਦੋਵਾ ਵਿਚਕਾਰ ਮੱਤਭੇਦ ਹੋ ਗਏ ਸਨ। ਭਗਵਾਨ ਦੀ ਮੌਤ ਤੋਂ ਬਾਅਦ ਇਨ੍ਹਾ ਮੱਤਭੇਦਾਂ ਵਿਚਕਾਰ ਹੋਰ ਪਾੜਾ ਵਧਦਾ ਗਿਆ। ਇਸ ਦੇ ਫਲਸਰੂਪ ਸਮੇਂ ਸਮੇਂ ਮਹਾਸਭਾਵਾ (ਕੌਂਸਲਾਂ) ਬੁਲਾ ਕੇ ਲੋੜੀਂਦੇ ਸੰਸੋਧਨ ਕੀਤੇ ਗਏ। ਪਹਿਲੀ ਕੌਂਸਲ ਪਾਟਲੀਪੁੱਤਰ ਵਿਖੇ ਚੋਥੀ ਸਦੀ ਪੂਰਵ ਈਸਾ ਵਿਚ ਬੁਲਾਈ ਗਈ ਤੇ ਇਸੇ ਸਭਾ ਵਿਚ ਦੋ ਵੱਡੇ ਫਿਰਕੇ ਦਿਗਾਂਬਰ ਤੇ ਸ਼ਵੇਤਾਂਬਰ ਦੇ ਆਪਸੀ ਮੱਤਭੇਦ ਖੁਲ੍ਹ ਕੇ ਸਾਹਮਣੇ ਆ ਗਏ। ਦੋਵੇਂ ਫਿਰਕੇ ਆਪੋ ਆਪਣੇ ਸਿਧਾਂਤਾਂ ਤੇ ਵਿਸ਼ਵਾਸਾਂ ਤੇ ਅਟੱਲ ਸਨ ਤੇ ਹੋਰ ਕੋਈ ਚਾਰਾ ਚਲਦਾ ਨਾ ਦੇਖ ਕੇ ਦੋਵਾਂ ਨੇ ਇਕ ਦੂਜੇ ਦੀ ਹੋਂਦ ਨੂੰ ਸਵੀਕਾਰ ਕਰ ਲਿਆ। ਚੰਦਰ ਗੁਪਤ ਮੋਰੀਆ ਦੇ ਰਾਜਕਾਲ ਸਮੇਂ ਮਗਧ ਵਿਚ ਭਿਆਨਕ ਕਾਲ ਪਿਆ। ਮਹਾਰਾਜੇ ਨੇ ਸੰਨਿਆਸ ਲੈ ਲਿਆ ਤੇ ਸਤਿਕਾਰਯੋਗ ਜੈਨ ਭਿੱਖੂ ਭਦਰਬਾਹੂ ਅਤੇ ਉਸ ਦੇ ਸ਼ਾਗਿਰਦਾਂ ਨਾਲ ਦੱਖਣੀ ਭਾਰਤ ਵੱਲ ਚਲਾ ਗਿਆ। ਭਦਰਬਾਹੂ ਨੇ ਜਾਣ ਤੋਂ ਪਹਿਲੋਂ ਉਸ ਵੇਲੇ ਦੇ ਸਭ ਤੋਂ ਸਿਆਣੇ ਵਿਦਵਾਨ ਭਿੱਖੂ ਸਥੂਲਭੱਦਰ ਨੂੰ ਆਪਣੇ ਪਿਛੋਂ ਮਗਧ ਦੇ ਜੈਨ ਭਿੱਖੂਆਂ ਦਾ ਮੁਖੀ ਤੇ ਪ੍ਰਬੰਧ ਕਰਤਾ ਥਾਪ ਦਿੱਤਾ। ਭੱਦਰਬਾਹੂ ਤੋਂ ਬਾਅਦ ਸਥੂਲਭੱਦਰ ਆਪਣੇ ਸਮੇਂ ਦਾ ਸਭ ਤੋਂ ਵੱਡਾ ਵਿਦਵਾਨ ਪ੍ਰਚਾਰਕ ਸੀ ਜਿਸ ਨੂੰ ਸਾਰੇ ਪੁਰਾਤਨ ਭਾਰਤੀ ਤੇ ਜੈਨੀ

ਧਰਮ ਗ੍ਰੰਥਾਂ ਦਾ ਗਿਆਨ ਹਾਸਲ ਸੀ। ਇਨ੍ਹਾਂ ਗ੍ਰੰਥਾਂ ਵਿਚ ਜੈਨਮੱਤ ਦੇ ਮੂਲ ਸਿਧਾਂਤ ਤੇ ਸਿਖਿਆਵਾਂ ਸੁਰੱਖਿਅਤ ਸਨ। ਦੱਖਣ ਯਾਤਰਾ ਤੇ ਜਾਣ ਤੋਂ ਪਹਿਲੋਂ ਭਦਰਬਾਹੂ ਨੇ ਸਥੂਲਭੱਦਰ ਨੂੰ ਅਖੀਰਲੇ ਚਾਰ ਪੂਰਵ ਨਾ ਪੜ੍ਹਾਉਣ ਦੀ ਹਦਾਇਤ ਕੀਤੀ।

ਮੂਲ ਸਿਖਿਆਵਾ ਕਿਤੇ ਗੁਆਚ ਨਾ ਜਾਣ, ਉਨ੍ਹਾਂ ਵਿਚ ਵਿਗਾੜ ਨਾ ਪੈ ਜਾਵੇ, ਇਸ ਮਨੋਰਥ ਨੂੰ ਸਾਹਮਣੇ ਰੱਖ ਕੇ ਸਥੂਲਭੱਦਰ ਨੇ ਪੂਰਵਾਂ ਵਿਚ ਦਰਜ ਮਹਾਂਵੀਰ ਦੀਆਂ ਸਿਖਿਆਵਾਂ ਸੰਪਾਦਤ ਕਰਨ ਅਤੇ ਤਰਤੀਬ ਦੇਣ ਲਈ ਹੀ ਪਾਟਲੀਪੁੱਤਰ ਵਿਖੇ ਕੌਂਸਲ ਬੁਲਾਈ ਸੀ। ਭੱਦਰਬਾਹੂ ਦੇ ਕੁਝ ਸਾਗਿਰਦ ਭਿੱਖੂ ਜਦੋਂ ਦੱਖਣੀ ਭਾਰਤ ਤੋਂ ਮਗਧ ਵਾਪਸ ਆਏ ਤਾਂ ਉਨ੍ਹਾਂ ਨੇ ਸਥੂਲਭੱਦਰ ਵਲੋਂ ਕੀਤੀ ਗਈ ਪੂਰਵਾ ਦੇ ਅੰਗਾਂ ਵਿਚਲੀ ਤਰਤੀਬ ਨੂੰ ਪਸੰਦ ਨਹੀਂ ਕੀਤਾ। ਉਨ੍ਹਾਂ ਨੇ ਕਿਹਾ ਕਿ ਇਹ ਅੰਗ ਮਹਾਂਵੀਰ ਜੀ ਦੀਆਂ ਮੂਲ ਸਿਖਿਆਵਾ ਨਹੀਂ ਹਨ। ਇਵੇਂ ਹੀ ਇਸ ਕੌਂਸਲ ਮਗਰੋਂ ਕਾਫੀ ਭਿੱਖੂਆ ਨੇ ਸਫੈਦ ਵਸਤਰ ਪਹਿਨਣੇ ਸ਼ੁਰੂ ਕਰ ਦਿੱਤੇ। ਨਾਂਗੇ ਸਾਧੂਆਂ ਨੇ ਇਸ ਪ੍ਰਥਾ ਦੀ ਨਿਖੇਧੀ ਕੀਤੀ। ਇਥੋਂ ਪੱਕੇ ਤੌਰ ਤੇ ਦੋਵਾਂ ਫਿਰਕਿਆਂ ਨੇ ਆਪਣਾ ਆਪਣਾ ਅਲੱਗ ਅਲੱਗ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਲਿਬਾਸ ਦਾ ਫਰਕ ਵਧੀਕ ਵੱਡਾ ਹੈ। ਮੂਲ ਸਿਧਾਂਤਾਂ ਵਿਚ ਦੋਵੇਂ ਫਿਰਕਿਆਂ ਦੇ ਸਾਧੂ ਵਧੇਰੀਆ ਤੇ ਵਡੇਰੀਆਂ ਗੱਲਾ ਵਿਚ ਇਕ ਦੂਜੇ ਨਾਲ ਸਹਿਮਤ ਹਨ।

ਦਿਗੰਬਰ ਫਿਰਕੇ ਦੇ ਕੁੱਝ ਸਿਧਾਂਤ, ਜਿਨ੍ਹਾਂ ਨੂੰ ਸ਼ਵੇਤਾਂਬਰ ਨਹੀਂ ਮੰਨਦੇ ਉਹ ਇਹ ਹਨ –

1. ਭਿੱਖੂ ਸਦਾ ਨੰਗੇ ਰਹਿਣ।
2. ਜਿਹੜਾ ਵਿਅਕਤੀ ਗਿਆਨੀ ਹੋ ਜਾਂਦਾ ਹੈ, ਭਾਵ ਜਿਸ ਨੇ ਕੇਵਲਯ ਪਦ ਪ੍ਰਾਪਤ ਕਰ ਲਿਆ ਉਸ ਲਈ ਭੋਜਨ ਆਦਿਕ ਵਸਤਾਂ ਦੀ ਲੋੜ ਜਿਉਂਦੇ ਰਹਿਣ ਲਈ ਨਹੀਂ ਰਹਿੰਦੀ।
3. ਇਸਤਰੀਆਂ ਕੇਵਲਯ (ਮੁਕਤੀ) ਪ੍ਰਾਪਤ ਨਹੀਂ ਕਰ ਸਕਦੀਆਂ।
4. ਵਰਧਮਾਨ ਮਹਾਵੀਰ ਨੇ ਵਿਆਹ ਨਹੀਂ ਕਰਵਾਇਆ ਸੀ। ਉਹ ਬਾਲ ਬ੍ਰਹਮਚਾਰੀ ਸਨ।

ਦਿਗਾਂਬਰ ਤੇ ਸ਼ਵੇਤਾਂਬਰ ਫਿਰ ਬਾਅਦ ਵਿਚ ਹੋਰ ਉਪ–ਫਿਰਕਿਆਂ ਵਿਚ ਵੰਡੇ ਗਏ। ਦਿਗੰਬਰ ਫਿਰਕੇ ਦੇ ਕੁੱਝ ਜਥੇ ਇਹ ਸਨ – ਦਰਾਵੜ ਸੰਘ, ਕਾਸ਼ਟ ਸੰਘ, ਮਥਰਾ ਸੰਘ, ਥਾਪਨੀ ਸੰਘ, ਤੇਰਾ ਪੰਥ, ਬੀਸਪੰਥ ਅਤੇ ਗਮਾਨ ਪੰਥ। ਸ਼ਵੇਤਾਂਬਰਾਂ ਦੇ ਮੁੱਖ ਪੰਥ 'ਸਥਾਨਕਵਾਸੀ' ਅਤੇ 'ਪੰਥੀ' ਹਨ। ਦੋਵੇਂ ਫਿਰਕਿਆਂ ਨੇ ਮੰਦਰਾਂ ਅਤੇ ਬੁੱਤਪੂਜਾ ਦਾ ਤਿਆਗ ਕਰਨ ਤੇ ਜ਼ੋਰ ਦਿੱਤਾ। ਜੈਨ ਮੰਦਰਾ ਵਿਚ ਰਹਿਣ ਅਤੇ ਉਥੇ ਪੂਜਾ ਪਾਠ ਦੀ ਬਜਾਇ ਸਥਾਨਕਵਾਸੀ ਭਿੱਖੂ ਸੰਤਾਂ ਨੇ 'ਸਥਾਨਕ' (abodes) ਬਣਾਏ। ਇਹ ਸਥਾਨਕ ਪਿੰਡਾਂ ਸ਼ਹਿਰਾਂ ਵਿਚ ਉਥੋਂ ਦੇ ਜੈਨੀ ਉਪਾਸਕਾਂ ਵਲੋਂ ਸਥਾਪਤ ਸੰਗਤਾਂ ਹੁੰਦੀਆਂ ਸਨ।

## ਗਿਆਨ

ਸਮਾਜ ਵਿਗਿਆਨੀਆਂ ਅਨੁਸਾਰ ਬੱਚਾ ਸਾਫ ਦਿਮਾਗ ਦਾ ਅਗਿਆਨੀ ਜੀਵ ਹੁੰਦਾ ਹੈ। ਹੌਲੀ ਹੌਲੀ ਉਸ ਦੇ ਸਰੀਰ ਦਾ ਵਿਕਾਸ ਹੁੰਦਾ ਹੈ ਤੇ ਨਾਲ ਨਾਲ

ਬੌਧਿਕਤਾ ਦਾ ਵਿਕਾਸ ਵੀ ਹੁੰਦਾ ਹੈ ਤੇ ਦਿਨ ਪ੍ਰਤਿਦਿਨ ਉਹ ਸਿਆਣਾ ਹੁੰਦਾ ਜਾਂਦਾ ਹੈ। ਜੈਨ ਮੱਤ ਇਸ ਤੋਂ ਉਲਟ ਹੈ। ਜੈਨਮੱਤ ਅਨੁਸਾਰ ਬੱਚੇ ਦੀ ਮੂਲ ਬਿਰਤੀ ਪਾਪਾਂ ਤੋਂ ਮੁਕਤ ਹੁੰਦੀ ਹੈ। ਜਿਉਂ ਜਿਉਂ ਉਹ ਵੱਡਾ ਹੁੰਦਾ ਜਾਂਦਾ ਹੈ ਕਰਮਾਂ ਦੇ ਪਰਦੇ ਨਾਲ ਉਸ ਦੀ ਬੁੱਧੀ ਢਕੀ ਜਾਂਦੀ ਹੈ ਤੇ ਮਨੁੱਖ ਅਗਿਆਨੀ ਹੋ ਜਾਂਦਾ ਹੈ। ਗਿਆਨ ਕਿਤੋਂ ਬਾਹਰੋਂ ਉਧਾਰ ਨਹੀਂ ਲਿਆ ਜਾਂਦਾ। ਪਾਪਾ ਦੇ ਪਰਦੇ ਹਟਾਉਣ ਜਾਉਗੇ ਤਾਂ ਮੁੜ ਗਿਆਨ ਦਾ ਪ੍ਰਕਾਸ਼ ਹੁੰਦਾ ਜਾਏਗਾ। ਆਤਮਾ ਜਦੋਂ ਪੂਰੀ ਤਰ੍ਹਾਂ ਕਰਮਾਂ ਤੋਂ ਮੁਕਤ ਹੋ ਜਾਂਦੀ ਹੈ ਤਾਂ ਸਰਵੋਤਮ ਸ਼ੁੱਧ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਇਸ ਨੂੰ ਆਤਮ-ਪ੍ਰਕਾਸ਼ ਵੀ ਕਹਿੰਦੇ ਹਨ। ਇਹ ਜੀਵ ਦੀ ਮੁਕਤ ਅਵਸਥਾ ਹੈ ਜਿਸ ਨੂੰ ਕੈਵਲਯ ਕਿਹਾ ਜਾਂਦਾ ਹੈ।

## ਗਿਆਨ ਦੀਆਂ ਕਿਸਮਾਂ

ਜੈਨ ਦਰਸ਼ਨ ਅਨੁਸਾਰ ਸਭ ਤੋਂ ਉੱਤਮ ਪ੍ਰਾਪਤੀ 'ਗਿਆਨ' ਹੈ। ਇਥੇ ਗਿਆਨ ਦਾ ਭਾਵ ਸੰਸਾਰਕ ਗਿਆਨ ਜਾਂ ਭੌਤਿਕ ਗਿਆਨ ਨਹੀ ਹੈ। ਉਚਤਮ ਗਿਆਨ ਪ੍ਰਾਪਤ ਕਰਨ ਵਾਲੇ ਵਿਅਕਤੀ ਨੂੰ 'ਕੇਵਲੀ' ਕਿਹਾ ਜਾਂਦਾ ਹੈ। ਸੰਸਾਰਕ ਗਿਆਨ ਦਾ ਤ੍ਰਿਸਕਾਰ ਕੀਤਾ ਗਿਆ ਹੋਵੇ ਅਜਿਹੀ ਕੋਈ ਗੱਲ ਨਹੀਂ ਪਰ ਇਹ ਮੰਜ਼ਲ ਨਹੀ। ਇਸ ਲਈ ਗਿਆਨ ਦੀਆਂ ਮੁਢਲੀਆ ਦੋ ਸ਼੍ਰੇਣੀਆਂ ਹੋ ਗਈਆਂ .

1. ਵਿਹਾਰਕ ਗਿਆਨ
2. ਪਰਮਾਰਥਕ ਗਿਆਨ

ਹਰ ਜੀਵਨ ਵਿਚ ਗਿਆਨ ਮੌਜੂਦ ਹੈ ਪਰ ਇਸ ਦੀ ਮਾਤਰਾ ਅਤੇ ਗੁਣ ਵੱਖ ਵੱਖ ਹਨ। ਥੋੜ੍ਹਾ ਜਾ ਵਧੀਕ ਹਰ ਜੀਵ ਦੇ ਆਲੇ ਦੁਆਲੇ ਗਿਆਨ ਮੰਡਲ ਹੈ, ਜਿਵੇਂ ਹਵਾ ਤੇ ਬੱਦਲ ਧਰਤੀ ਦੇ ਦੁਆਲੇ ਸਰਕ ਰਹੇ ਹਨ। ਗਿਆਨ ਹੀ ਹੈ ਜਿਹੜਾ ਜੀਵਨ ਨੂੰ ਜੜ੍ਹ ਪਦਾਰਥਾ ਤੋਂ ਵਖਰਿਆਉਂਦਾ ਹੈ। ਜਿਵੇਂ ਜਿਵੇਂ ਆਤਮਾ ਦਾ ਵਿਕਾਸ ਹੁੰਦਾ ਜਾਂਦਾ ਹੈ ਤਿਵੇਂ ਤਿਵੇਂ ਜੀਵ ਗਿਆਨ ਦੀਆਂ ਪਉੜੀਆ ਉਪਰ ਚੜ੍ਹਦਾ ਚਲਿਆ ਜਾਂਦਾ ਹੈ। ਇਹ ਪਉੜੀਆ ਪੰਜ ਹਨ :

1. ਮਤੀ ਗਿਆਨ
2. ਸ਼ਰੁਤ ਗਿਆਨ
3. ਅਵਧੀ ਗਿਆਨ
4. ਮਨਹ ਪ੍ਰਯਾਯ ਗਿਆਨ
5. ਕੇਵਲੀ ਗਿਆਨ

## 1. ਮਤੀ ਗਿਆਨ

ਪੰਜਾ ਇੰਦਰੀਆਂ ਰਾਹੀਂ ਜੋ ਕੁੱਝ ਗ੍ਰਹਿਣ ਕਰਦੇ ਹਾਂ, ਸਾਡਾ ਮਨ ਉਸ ਦਾ ਵਿਸਲੇਸ਼ਣ ਕਰਕੇ ਜੋ ਸਿਟਾ ਕੱਢੇ ਉਸ ਨੂੰ ਮਤੀ ਗਿਆਨ ਕਿਹਾ ਜਾਂਦਾ ਹੈ। ਇੰਦਰੀਆਂ ਪੰਜ ਹਨ – 1. ਸਪਰਸ਼ (ਛੁਹ) 2. ਰਸਨ (ਜੀਭ, ਸੁਆਦ) 3. ਪ੍ਰਾਣ

(ਸੁਗੰਧ) 4. ਚਖਸੂ (ਅੱਖਾਂ) ਅਤੇ 5. ਸਰੋਤ (ਕੰਨ)। ਮਤੀ ਗਿਆਨ ਦੇ ਅੱਗੋਂ ਚਾਰ ਹਿੱਸੇ ਹਨ –

**ੳ. ਅਵਗ੍ਰਹਿ** – ਜਦੋਂ ਅਸੀਂ ਅੰਦਾਜ਼ੇ ਲਾਈਏ, ਜਦੋਂ ਅਹਿਸਾਸ ਹੋਵੇ ਕਿ ਕੁੱਝ ਹੋਣ ਦੀ ਸੰਭਾਵਨਾ ਹੈ, ਭਾਵ ਕਿ ਅਜਿਹੀ ਕਲਪਣਾ ਜਿਸ ਦਾ ਕੋਈ ਆਧਾਰ ਹੋਵੇ, ਉਸ ਨੂੰ ਅਵਗ੍ਰਹਿ ਕਹਿੰਦੇ ਹਨ।

**ਅ. ਈਹਾ ਗਿਆਨ** – ਜਿਸ ਗਿਆਨ ਰਾਹੀਂ ਪਤਾ ਲੱਗੇ ਕਿ ਕੀ ਸੰਭਵ ਹੈ ਕੀ ਅਸੰਭਵ ਉਸ ਨੂੰ ਈਹਾ ਗਿਆਨ ਕਹਿੰਦੇ ਹਨ। ਜੋ ਕੁਝ ਵਾਪਰ ਚੁੱਕਾ ਹੈ ਫਿਰ ਪਿਛੋਂ ਉਸ ਦੇ ਕੀ ਨਤੀਜੇ ਨਿਕਲਣਗੇ, ਉਹ ਵੀ ਇਸੇ ਸ਼ਾਖਾ ਵਿਚ ਸ਼ਾਮਲ ਹੈ।

**ੲ. ਨਿਰਣਾ ਅਪਾਏ** – ਜੋ ਅਸੀਂ ਅੰਦਾਜ਼ੇ ਲਾਏ ਸਨ, ਜਿਨ੍ਹਾਂ ਨਤੀਜਿਆਂ ਦੀ ਸਾਨੂੰ ਉਮੀਦ ਸੀ, ਉਹ ਸਹੀ ਹੋਣ ਤਾਂ ਇਸ ਨੂੰ ਨਿਰਣਾ ਅਪਾਏ ਗਿਆਨ ਕਿਹਾ ਜਾਂਦਾ ਹੈ।

**ਸ. ਧਾਰਨਾ** – ਜਦੋਂ ਗਿਆਨ ਪ੍ਰਾਪਤ ਕਰ ਲਈਏ, ਫਿਰ ਉਸ ਨੂੰ ਚੇਤੇ ਰੱਖਣਾ, ਸੰਭਾਲ ਕੇ ਵਰਤੋਂ ਵਿਚ ਲਿਆਉਣ ਦੀ ਕ੍ਰਿਆ ਨੂੰ ਧਾਰਨਾ ਗਿਆਨ ਕਿਹਾ ਜਾਂਦਾ ਹੈ। ਇਹ ਗਿਆਨ ਦਾ ਅਮਲੀ ਪੱਖ ਹੈ।

## 2. ਸ਼ਰੁਤ ਗਿਆਨ

ਇੱਥੇ ਸਰੁਤ–ਗਿਆਨ ਵੈਦਿਕ ਪਰੰਪਰਾ ਵਾਲੀ 'ਸਰੁਤੀ' ਦੇ ਅਰਥਾਂ ਦਾ ਧਾਰਨੀ ਨਹੀਂ। ਇਹ ਤਾਂ ਮਤੀ ਗਿਆਨ ਤੋਂ ਅਗਲੀ ਅਵਸਥਾ ਹੈ ਜਦੋਂ ਕਿ ਵੇਦ ਪਰੰਪਰਾ ਵਿਚ ਇਹ ਆਖਰੀ ਅਵਸਥਾ ਹੈ। ਸ਼ਰੁਤ ਗਿਆਨ ਵਿਚ ਅੱਖਰ ਵਿਦਿਆ, ਸਬਦ ਦਾ ਗਿਆਨ, ਵਾਕ ਦਾ ਗਿਆਨ ਤੇ ਭਾਸ਼ਾ ਦਾ ਗਿਆਨ ਸਾਮਲ ਹਨ। ਜਦੋਂ ਅਸੀਂ ਕੋਈ ਸ਼ਬਦ ਉਚਾਰਦੇ ਹਾ ਜਾਂ ਸੁਣਦੇ ਹਾ, ਉਸ ਸ਼ਬਦ ਦਾ ਅਰਥ ਆਪਣੇ ਆਪ ਪਰਗਟ ਹੋ ਜਾਂਦਾ ਹੈ। ਉਦਾਹਰਣ ਲਈ ਇਕ ਸ਼ਬਦ ਹੈ – ਘੋੜਾ। ਜਦੋਂ ਇਹ ਸ਼ਬਦ ਉਚਾਰਿਆ ਤਾਂ ਇਕ ਖਾਸ ਜਾਨਵਰ ਦੀ ਸ਼ਕਲ ਸਾਡੇ ਸਾਹਮਣੇ ਆ ਖਲੋਤੀ।

ਇਸੇ ਪ੍ਰਕਾਰ ਅਸੀਂ ਇਸਾਰਿਆ ਜਾ ਸੰਕੇਤਾਂ ਰਾਹੀਂ, ਚਿਹਰੇ ਦੇ ਹਾਵਾਂ ਭਾਵਾਂ ਰਾਹੀਂ ਭਾਵਨਾਵਾਂ ਪਰਗਟ ਕਰਦੇ ਹਾਂ। ਕਾਲਪਣਿਕ ਜਾਂ ਮਿਥਿਆ ਕਹਾਣੀਆਂ ਵੀ ਇਸੇ ਗਿਆਨ ਵਿਚ ਆ ਜਾਂਦੀਆਂ ਹਨ।

## 3. ਅਵਧੀ ਗਿਆਨ

ਇਹ ਅਜਿਹਾ ਗਿਆਨ ਹੈ ਜਿਹੜਾ ਪੰਜੇ ਗਿਆਨ ਇੰਦਰੀਆਂ ਤੋਂ ਉਪਰ ਹੈ। ਅੰਗਰੇਜ਼ੀ ਵਿਚ ਇਸ ਨੂੰ ਛੇਵੀਂ ਇੰਦਰੀ (Sixth Sense) ਜਾਂ ਆਵੇਸ਼ (Intuition) ਕਿਹਾ ਜਾਂਦਾ ਹੈ। ਪੰਜੇ ਗਿਆਨ ਇੰਦਰੀਆਂ ਤਾਂ ਆਮ ਤੌਰ ਤੇ ਹਰ ਮਨੁੱਖ ਵਿਚ ਹੁੰਦੀਆਂ ਹੀ ਹਨ – ਫਿਰ ਵੀ ਕੁੱਝ ਲੋਕ ਬੁੱਧੀਮਾਨ ਹਨ ਤੇ ਕੁਝ ਮੂਰਖ। ਪੰਜਾਬੀ ਵਿਚ ਇਕ ਮੁਹਾਵਰਾ ਪ੍ਰਚੱਲਤ ਹੈ ਕਿ ਦੋ ਅੱਖਾਂ ਸਭ ਦੇ ਹਨ ਪਰ ਕਿਸੇ ਕਿਸੇ ਦੇ ਤੀਸਰਾ ਨੇਤ੍ਰ ਹੁੰਦਾ ਹੈ। ਇਸੇ ਉਚੇ ਬੌਧਿਕ ਗਿਆਨ ਨੂੰ ਅਵਧੀ ਗਿਆਨ ਕਿਹਾ

ਜਾਂਦਾ ਹੈ। ਹਰ ਮਨੁੱਖ ਵਿਚ ਇਸ ਗਿਆਨ ਦੀਆਂ ਸੰਭਾਵਨਾਵਾਂ ਤਾਂ ਹੰਦੀਆਂ ਹਨ ਪਰ ਬਹੁਤੇ ਲੋਕਾਂ ਵਿਚ ਇਹ ਸੁੱਤਾ ਰਹਿੰਦਾ ਹੈ। ਇਸ ਗਿਆਨ ਰਾਹੀਂ ਅਣਦੇਖੀਆਂ ਥਾਵਾਂ ਅਤੇ ਭੂਤ-ਭਵਿਖ ਬਾਰੇ ਲਾਏ ਗਏ ਅੰਦਾਜ਼ੇ ਸਹੀ ਸਾਬਤ ਹੁੰਦੇ ਹਨ।

### 4. ਮਨਹ-ਪ੍ਰਯਾਯ ਗਿਆਨ (ਮਨੋਅਵਸਥਾ ਜਾਣਨਾ)

ਯੋਗ ਅਤੇ ਤਪ ਰਾਹੀਂ ਕੁੱਝ ਬੰਦਿਆਂ ਵਿਚ ਅਜਿਹੀ ਸ਼ਕਤੀ ਆ ਜਾਂਦੀ ਹੈ ਕਿ ਉਹ ਦੂਜਿਆਂ ਦੇ ਮਨਾਂ ਵਿਚ ਵਾਪਰ ਰਹੀਆਂ ਗੱਲਾਂ ਤੋਂ ਜਾਣੂ ਹੋ ਜਾਂਦੇ ਹਨ। ਇਸ ਨੂੰ ਅੰਤਰਜਾਮਤਾ ਵੀ ਕਿਹਾ ਜਾਂਦਾ ਹੈ। ਜੈਨ ਮੱਤ ਵਿਚ ਇਹ ਵਿਸ਼ਵਾਸ ਹੈ ਕਿ ਅਭਿਆਸ ਰਾਹੀਂ ਅੰਤਰਜਾਮੀ ਹੋਣ ਦੀ ਸ਼ਕਤੀ ਪ੍ਰਾਪਤ ਕੀਤੀ ਜਾ ਸਕਦੀ ਹੈ। ਕੁੱਝ ਬੰਦੇ ਕਿਤਾਬ ਪੜ੍ਹ ਸਕਦੇ ਹਨ, ਕੁਝ ਨਹੀਂ ਪੜ੍ਹ ਸਕਦੇ। ਅਨਪੜ੍ਹ ਬੰਦੇ ਇਸ ਗਲੋਂ ਅਨਜਾਣ ਹਨ ਕਿ ਅੱਖਰ ਅਤੇ ਸ਼ਬਦ ਕਿਵੇਂ ਲਿਖੇ ਜਾਂਦੇ ਹਨ ਤੇ ਉਹ ਪੜ੍ਹ ਨਹੀਂ ਸਕਦੇ। ਉਨ੍ਹਾਂ ਨੂੰ ਉਹ ਬੰਦੇ ਵੱਡੇ ਵਿਦਵਾਨ ਪ੍ਰਤੀਤ ਹੁੰਦੇ ਹਨ ਜਿਹੜੇ ਪੜ੍ਹ ਸਕਦੇ ਹਨ। ਇਵੇਂ ਹੀ, ਕਿਤਾਬ ਪੜ੍ਹਨ ਵਾਂਗ ਹੀ ਮਨ ਪੜ੍ਹੇ ਜਾ ਸਕਦੇ ਹਨ।

### 5. ਕੇਵਲ ਗਿਆਨ

ਬ੍ਰਹਮਗਿਆਨੀ ਆਤਮਾ ਉਪਰੋਂ ਸਾਰੇ ਕਰਮ ਬੰਧਨ ਸਾਫ ਕਰਕੇ ਜਿਹੜਾ ਸਰਬੋਤਮ ਗਿਆਨ ਪ੍ਰਾਪਤ ਕਰਦੇ ਹਨ ਉਹ ਅਨੰਤ ਹੈ ਅਤੇ ਅਨੰਤ ਬਾਰੇ ਹੈ। ਇਸ ਨੂੰ 'ਕੇਵਲ' ਜਾਂ 'ਕੇਵਲੀ' ਗਿਆਨ ਕਿਹਾ ਜਾਦਾ ਹੈ। ਇਸ ਗਿਆਨ ਰਾਹੀਂ ਸਾਰੇ ਲੋਕਾਂ ਅਤੇ ਸਾਰੇ ਕਾਲਾ ਦਾ ਅਨੁਭਵ ਸਹਜ ਸੁਭਾਇ ਪ੍ਰਾਪਤ ਹੋ ਜਾਂਦਾ ਹੈ। ਰੂਪ ਤੋਂ ਇਲਾਵਾ ਅਰੂਪ ਵਸਤਾਂ ਦੇ ਦਰਸ਼ਨ ਹੁੰਦੇ ਹਨ। ਪਦਾਰਥ ਦੇ ਕੁੱਲ ਗੁਣਾਂ ਦਾ ਕੁੱਲ ਪ੍ਰਕਾਰਾਂ ਅਤੇ ਮਾਤ੍ਰਾਵਾਂ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ। ਇਹ ਗਿਆਨ ਅਮਰ ਹੈ ਜੋ ਹਮੇਸ਼ਾ ਤੋਂ ਹੈ ਤੇ ਹਮੇਸ਼ ਰਹੇਗਾ।

ਗਿਆਨ ਪ੍ਰਾਪਤ ਕਰਦਿਆਂ, ਜੈਨ ਮੱਤ ਅਨੁਸਾਰ ਤਿੰਨ ਪ੍ਰਕਾਰ ਦੇ ਦੋਸ਼ ਆ ਸਕਦੇ ਹਨ ।

ੳ. **ਇੰਦਰੀ ਦੋਸ਼** – ਸਾਡੇ ਸਰੀਰ ਦੀਆ ਗਿਆਨ ਇੰਦਰੀਆ ਹਮੇਸ਼ ਸਹੀ ਸੂਚਨਾ ਨਹੀਂ ਦਿੰਦੀਆਂ। ਇਉ ਲਗਦਾ ਹੈ ਜਿਵੇਂ ਚੰਨ ਸਾਡੇ ਨਾਲ ਤੁਰਦਾ ਜਾ ਰਿਹਾ ਹੈ – ਪਰ ਅਸਲ ਵਿਚ ਅਜਿਹਾ ਨਹੀਂ। ਅਸੀਂ ਦੇਖਦੇ ਹਾ ਕਿ ਸਾਡਾ ਮਿੱਤਰ ਆ ਰਿਹਾ ਹੈ – ਨੇੜੇ ਆਉਣ ਤੇ ਕੋਈ ਹੋਰ ਬੰਦਾ ਨਿਕਲਦਾ ਹੈ। ਇਵੇਂ ਹੀ ਕੰਨ ਆਵਾਜ਼ ਨੂੰ ਸੁਣਨ ਵਿਚ ਗਲਤੀ ਖਾ ਜਾਂਦੇ ਹਨ। ਰੱਸੀ ਨੂੰ ਸੱਪ ਸਮਝ ਲੈਣਾ – ਰਾਤ ਨੂੰ ਝਾੜੀਆ ਦਾ ਜਿੰਨ ਪ੍ਰੇਤ ਪ੍ਰਤੀਤ ਹੋਣਾ ਇੰਦਰੀ ਦੋਸ਼ ਦੀਆਂ ਆਮ ਉਦਾਹਰਣਾਂ ਹਨ।

ਅ. **ਅਧਿਐਨ ਦੋਸ਼** – ਕਵਿਤਾ ਪੜ੍ਹਨ ਦੇ ਅਸੂਲ ਹੋਰ ਹਨ ਗਣਿਤ ਦੇ ਹੋਰ। ਮਿੱਥ, ਉਪਮਾਂ ਅਤੇ ਅਲੰਕਾਰ ਹਰ ਬੰਦਾ ਨਹੀਂ ਜਾਣ ਸਕਦਾ। ਇਵੇਂ ਹੀ ਬਹੁਤ ਸਾਰੇ ਗ੍ਰੰਥਾਂ ਨੂੰ ਸਮਝਣਾ ਤਾਂ ਕੀ ਅਸੀਂ ਉਨ੍ਹਾਂ ਦਾ ਪਾਠ ਵੀ ਨਹੀਂ ਕਰ ਸਕਦੇ। ਕਈ ਵਾਰ ਅਧਿਆਪਕ ਨਿਪੁੰਨ ਨਹੀਂ ਹੁੰਦੇ ਤੇ ਗਲਤ ਰਸਤੇ ਪਾ ਦਿੰਦੇ ਹਨ।

ੲ. **ਦ੍ਰਿਸ਼ਟੀਕਣ ਦੋਸ਼** – ਅਕਸਰ ਅਜਿਹਾ ਹੁੰਦਾ ਹੈ ਕਿ ਆਪਣੇ ਤੋਂ ਵਿਪਰੀਤ ਵਿਸ਼ਵਾਸ ਰੱਖਣ ਵਾਲੇ ਮਨੁੱਖਾਂ ਅਤੇ ਗ੍ਰੰਥਾਂ ਨੂੰ ਤ੍ਰਿਸਕਾਰ ਦੀ ਦ੍ਰਿਸ਼ਟੀ ਨਾਲ ਦੇਖਿਆ ਜਾਂਦਾ ਹੈ। ਪੁਰਾਤਨ ਵੈਦਿਕ ਵਿਦਵਾਨਾਂ ਨੇ ਗ੍ਰੰਥਾਂ ਵਿਚ ਜਿਥੇ ਕਿਤੇ ਜੈਨ ਮੱਤ ਜਾਂ ਬੁੱਧ ਮੱਤ ਦਾ ਜ਼ਿਕਰ ਕੀਤਾ ਹੈ ਉਸ ਵਿਚ ਪੱਖਪਾਤ ਸਪਸ਼ਟ ਹੈ। ਇਸੇ ਪ੍ਰਕਾਰ ਜੇ ਵੈਦਿਕ ਧਰਮ ਬਲੀ ਨੂੰ ਪਵਿੱਤਰ ਮੰਨਦਾ ਹੈ ਤਾਂ ਬੁੱਧ ਤੇ ਜੈਨ ਮੱਤ ਇਸ ਨੂੰ ਘ੍ਰਿਣਾਜਨਕ ਕਰਮ ਆਖਦੇ ਹਨ। ਹਿੰਦੂ ਪੁਜਾਰੀ ਪੂਰਬ ਵੱਲ ਮੂੰਹ ਕਰਕੇ ਉਪਾਸਨਾ ਕਰਦੇ ਹਨ ਪਰ ਮੁਸਲਮਾਨ ਪੱਛਮ ਵੱਲ। ਇਕ ਧਰਮ ਦਾ ਦੂਜੇ ਧਰਮ ਨਾਲ ਸਿਧਾਂਤਕ ਟਕਰਾਉ ਪੱਖਪਾਤੀ ਦ੍ਰਿਸ਼ਟੀਕੋਣ ਦਾ ਨਤੀਜਾ ਹੈ।

ਜੈਨ ਦਰਸ਼ਨ ਵਿਚ ਨੌਂ ਤੱਤ ਮੰਨੇ ਗਏ ਹਨ।

1. ਜੀਵ
2. ਅਜੀਵ
3. ਪੁੰਨ
4. ਪਾਪ
5. ਆਸ਼ਰਵ
6. ਬੰਧ
7. ਸੰਵਰ
8. ਨਿਰਜਰਾ
9. ਮੋਕਸ਼

**1. ਜੀਵ**

ਜੈਨ ਮੱਤ ਦੇ ਦਰਸ਼ਨਾਚਾਰੀਆਂ ਨੇ ਜੀਵਾਂ ਦੀਆਂ ਪੰਜ ਸ਼੍ਰੇਣੀਆਂ ਉਨ੍ਹਾਂ ਦੀਆਂ ਗਿਆਨ ਇੰਦਰੀਆ ਦੇ ਹਿਸਾਬ ਨਾਲ ਨੀਯਤ ਕੀਤੀਆਂ ਹਨ। ਇਨ੍ਹਾ ਦਾ ਵਰਗੀਕਰਣ ਇਸ ਪ੍ਰਕਾਰ ਹੈ :

**ੳ. ਇਕੇਂਦਰੀ ਜੀਵ**

ਇਸ ਸ਼੍ਰੇਣੀ ਵਿਚ ਸਭ ਤੋਂ ਹੇਠਲੀ ਪੱਧਰ ਦੇ ਇਕ ਇੰਦਰੀ ਵਾਲੇ ਜੀਵ ਆਉਂਦੇ ਹਨ ਜਿਵੇਂ ਪਾਣੀ। ਪਾਣੀ ਨੂੰ ਜੀਵ ਮੰਨਿਆ ਗਿਆ ਹੈ। ਇੱਥੇ ਪਾਣੀ ਵਿਚ ਰਹਿਣ ਵਾਲੇ ਜੀਵਾਂ ਦੀ ਗੱਲ ਨਹੀਂ ਹੋ ਰਹੀ – ਪਾਣੀ ਖੁਦ ਜੀਵ ਹੈ – ਇਸ ਨੂੰ ਅਪਕਾਇਆ ਇਕੇਂਦਰੀ ਜੀਵ ਕਿਹਾ ਜਾਂਦਾ ਹੈ। ਬਾਰਸ਼, ਤ੍ਰੇਲ, ਧੁੰਦ, ਪਿਘਲੀ ਬਰਫ, ਪਿਘਲੇ ਗੜ੍ਹੇ ਇਸਦੇ ਵੱਖ ਵੱਖ ਰੂਪ ਹਨ। ਧਰਤੀ ਜੀਵ ਹੈ, ਇਸ ਨੂੰ ਪ੍ਰਿਥਵੀ ਕਾਇਆ ਕਿਹਾ ਜਾਂਦਾ ਹੈ। ਜਿਸ ਵਿਚ ਮਿੱਟੀ, ਪੱਥਰ, ਨਮਕ, ਹੀਰੇ ਤੇ ਹੋਰ ਖਣਿਜ ਪਦਾਰਥ ਆਉਂਦੇ ਹਨ। ਆਮ ਬੰਦੇ ਨੂੰ ਪਤਾ ਨਹੀਂ ਕਿ ਇਹ ਜੀਵ ਹਨ ਪਰ ਗਿਆਨੀਆਂ ਨੂੰ ਪਤਾ ਹੈ ਕਿ ਇਹ ਸਾਹ ਲੈਂਦੇ ਹਨ ਤੇ ਇਨ੍ਹਾ ਵਿਚ ਸਪਰਸ਼ ਗਿਆਨ ਮੌਜੂਦ ਹੈ। ਅੱਗ ਨੂੰ ਤਿਉਕਾਇਆ ਕਿਹਾ ਜਾਂਦਾ ਹੈ। ਹਵਾ ਵੀ ਜੀਵ ਹੈ ਇਸ ਨੂੰ ਵਾਯੂ ਕਾਇਆ ਕਹਿੰਦੇ ਹਨ। ਹਰ ਪ੍ਰਕਾਰ ਦੀ ਹਵਾ ਵਰੋਲੇ, ਝੱਖੜ, ਮੌਨਸੂਨ ਸਭ ਵਾਯੂ ਜੀਵ ਹਨ। ਜੈਨੀ ਮੂੰਹ ਤੇ ਪੱਟੀ ਬੰਨ੍ਹਦੇ ਹਨ ਤਾਂ ਕਿ ਵਾਯੂ ਜੀਵ ਨੂੰ ਘੱਟ ਤੋਂ ਘੱਟ ਕਸ਼ਟ ਪਹੁੰਚੇ। ਕਈ ਵਿਦਵਾਨ ਮੰਨਦੇ ਹਨ ਪੱਟੀ, ਜੀਵ ਜੰਤੂ ਅੰਦਰ ਜਾਣ ਤੋਂ ਰੋਕਣ ਲਈ ਹੈ। ਇਹ ਵੀ ਠੀਕ ਹੈ ਪਰ ਹਵਾ ਖੁਦ ਇਕ ਜੀਵ ਹੈ। ਇਸ ਲਈ ਜੈਨੀ ਸਾਧੂ ਪੱਖਾ ਨਹੀਂ ਝੱਲਦੇ ਕਿਉਂਕਿ ਇਉਂ ਕਰਨ ਨਾਲ ਹਵਾ ਨੂੰ ਕਸ਼ਟ ਹੋਵੇਗਾ। ਇਵੇਂ ਹੀ ਬਨਸਪਤੀ ਵੀ ਇਕ ਇੰਦਰੀ ਵਾਲਾ ਜੀਵ ਹੈ ਜਿਸ

ਨੂੰ ਵਨਸਪਤੀ ਕਾਇਆ ਕਿਹਾ ਜਾਂਦਾ ਹੈ।

ਜੈਨੀ ਸਾਧੂ ਪਾਣੀ ਦੀ ਘੱਟ ਤੋਂ ਘੱਟ ਵਰਤੋਂ ਕਰਦੇ ਹਨ ਕਿਉਂਕਿ ਇਹ ਜੀਵ ਹੈ ਤੇ ਇਸ ਨੂੰ ਵਰਤਣ ਨਾਲ ਪਾਪ ਲੱਗੇਗਾ।

**ਅ. ਬੇਂਦਰੀ ਜੀਵ**

ਉਹ ਜੀਵ ਜਿਨ੍ਹਾਂ ਦੀਆਂ ਦੋ ਗਿਆਨ ਇੰਦਰੀਆਂ ਹਨ, ਬੇਂਦਰੀ ਜੀਵ ਹਨ। ਇਸ ਵਿਚ ਘੋਗੇ ਸਿੱਪੀਆਂ ਸੰਖ ਅਦਿਕ ਸਮੁੰਦਰੀ ਜੀਵ ਆ ਜਾਂਦੇ ਹਨ। ਇਨ੍ਹਾਂ ਜੀਵਾਂ ਪਾਸ ਦੋ ਇੰਦ੍ਰੀਆਂ ਹਨ। ਇਕ ਸਪਰਸ (ਛੂਹ) ਤੇ ਦੂਜੀ ਰਸਨਾ (ਜੀਭ,ਸੁਆਦ)। ਇਨ੍ਹਾਂ ਦੇ ਛੇ ਪ੍ਰਾਣ ਹੁੰਦੇ ਹਨ – ਸੁਆਦ, ਛੂਹ, ਸਰੀਰ, ਸਾਹ ਅੰਦਰ ਲਿਜਾਣਾ ਤੇ ਬਾਹਰ ਕੱਢਣਾ, ਨਿਸ਼ਚਿਤ ਜੀਵਨ ਦੀ ਮਿਆਦ, ਬੋਲੀ। ਜੋਕਾਂ ਅਤੇ ਗੰਡੋਏ ਵੀ ਇਸੇ ਸ੍ਰੇਣੀ ਦੇ ਬੇਂਦਰੀ ਜੀਵ ਹਨ।

**ੲ. ਤ੍ਰੀਇੰਦਰੀ ਜੀਵ**

ਇਹ ਉਹ ਜੀਵ ਹਨ ਜਿਨ੍ਹਾਂ ਵਿਚ ਸਪਰਸ਼ ਅਤੇ ਸੁਆਦ ਤੋਂ ਇਲਾਵਾ ਤੀਜੀ ਇੰਦਰੀ ਸੁੰਘਣ ਸ਼ਕਤੀ ਵੀ ਮੌਜੂਦ ਹੈ। ਇਸ ਸ੍ਰੇਣੀ ਵਿਚ ਕੀੜੀਆਂ ਜੂੰਆਂ, ਪਿੱਸੂ ਤੇ ਖਟਮਲ ਆਉਂਦੇ ਹਨ। ਇਨ੍ਹਾਂ ਵਿਚੋਂ ਕਿਸੇ ਨੂੰ ਕਸ਼ਟ ਪੁਚਾਉਣਾ ਤਾਂ ਦੂਰ ਰਿਹਾ ਜੇ ਪਤਾ ਲੱਗ ਜਾਵੇ ਕਿ ਮੰਜੇ ਵਿਚ ਖਟਮਲ ਹਨ ਤਾਂ ਧੰਨਭਾਗ, ਸਾਡਾ ਸਰੀਰ ਇਨ੍ਹਾਂ ਦੀ ਖੁਰਾਕ ਬਣੇਗਾ ਤੇ ਪੁੰਨ ਹੋਵੇਗਾ। ਜ਼ਖਮਾਂ ਵਿਚ ਕੀੜੇ ਪੈ ਜਾਣ ਉਹਨਾਂ ਨੂੰ ਮਾਰਨਾ ਨਹੀਂ, ਜੂੰਆਂ ਨਹੀਂ ਮਾਰਨੀਆਂ – ਇਹ ਸਭ ਸਤਿਕਾਰਯੋਗ ਮਹਿਮਾਨ ਹਨ ਤੇ ਸਾਡੇ ਸਰੀਰ ਉਤੇ ਆਉਣ ਦੀ ਇਨ੍ਹਾਂ ਨੇ ਕਿਰਪਾ ਕੀਤੀ ਹੈ।

**ਸ. ਚਾਰ ਇੰਦਰੀ ਜੀਵ**

ਇਹ ਉਹ ਜੀਵ ਹਨ ਜਿਨ੍ਹਾਂ ਵਿਚ ਉਪਰਲੀਆਂ ਤਿੰਨ ਇੰਦਰੀਆਂ ਸਪਰਸ਼, ਸੁਆਦ ਤੇ ਸੁੰਘਣ ਤੋਂ ਇਲਾਵਾ ਦ੍ਰਿਸ਼ਟੀ ਵੀ ਹੈ। ਇਨ੍ਹਾਂ ਵਿਚ ਮੱਛਰ, ਬਿੱਛੂ, ਤਿਤਲੀਆਂ ਇਸੇ ਸ੍ਰੇਣੀ ਦੇ ਜੀਵ ਹਨ।

**ਹ. ਪੰਜ ਇੰਦਰੀ ਜੀਵ**

ਉਪਰੋਕਤ ਚਾਰ ਇੰਦਰੀਆਂ (ਸੁਆਦ, ਸਪਰਸ, ਸੁੰਘਣ ਤੇ ਦ੍ਰਿਸ਼ਟੀ ਤੋਂ ਇਲਾਵਾ ਸੁਣਨ ਸ਼ਕਤੀ ਵੀ ਮੌਜੂਦ ਹੋਵੇ ਤਾ ਪੰਜ-ਇੰਦਰੀ ਵਾਲੇ ਜੀਵ ਬਣ ਜਾਂਦੇ ਹਨ। ਇਨ੍ਹਾਂ ਦੀਆਂ ਅੱਗੋਂ ਫਿਰ ਚਾਰ ਸ਼੍ਰੇਣੀਆਂ ਹਨ –

1. ਜਲਚਰ – ਮੱਛੀ ਆਦਿ ਪਾਣੀ ਦੇ ਜੀਵ
2. ਸਥਲਚਰ – ਗਾਂ ਮੱਝ ਘੋੜੇ ਬੱਕਰੇ ਸਾਰੇ ਪਸ਼ੂ
3. ਖੇਚਰ – ਆਕਾਸ਼ ਵਿਚ ਉੱਡਣ ਵਾਲੇ ਪੰਛੀ
4. ਉਰਿਸਰੱਪ – ਰੀਂਗਣ ਵਾਲੇ ਪ੍ਰਾਣੀ, ਸੱਪ ਆਦਿਕ
5. ਭੁਜਿਪਰਿਸਰਪ – ਬਾਜੂਆਂ ਦੇ ਸਹਾਰੇ ਚੱਲਣ ਵਾਲੇ ਜੀਵ, ਚੂਹੇ, ਨਿਉਲੇ ਆਦਿਕ।

ਸਭ ਤੋਂ ਪਹਿਲੀ ਸ੍ਰੇਣੀ, ਭਾਵ ਇਕ ਇੰਦਰੀ ਵਾਲੇ ਜੀਵਾਂ ਨੂੰ 'ਸਥਾਵਰ' (ਅਹਿੱਲ) ਕਿਹਾ ਜਾਦਾ ਹੈ ਤੇ ਬਾਕੀ ਦੀਆਂ ਚਾਰ ਸ਼੍ਰੇਣੀਆਂ 'ਤਰਸ' (ਤੁਰਨ-ਫਿਰਨ) ਜੀਵ ਹਨ। ਸਾਰੇ ਜੀਵਾਂ ਨੂੰ ਹੀ ਜਿਉਂਦੇ ਰਹਿਣ ਦਾ ਹੱਕ ਹੈ ਤੇ ਸਾਧੂ ਲੋਕ ਪੰਜੇ ਪ੍ਰਕਾਰ ਦੇ ਜੀਵਾਂ ਦੀ ਹੱਤਿਆਂ ਪਾਪ ਸਮਝਦੇ ਹਨ। ਗ੍ਰਹਿਸਥੀ ਲੋਕਾਂ

ਲਈ ਸਥਾਵਰ (ਬਨਸਪਤੀ) ਜੀਵਾਂ ਦੀ ਵਰਤੋਂ ਕਰਨ ਦੀ ਆਗਿਆ ਹੈ ਪਰ ਉਹ ਵੀ ਸੰਜਮ ਨਾਲ ਘੱਟ ਤੋਂ ਘੱਟ। 'ਤਰਸ ਕਾਇਆ' ਅਸਲ ਵਿਚ 'ਤ੍ਰਾਸ' ਸ਼ਬਦ ਤੋਂ ਬਣਿਆ ਹੈ। ਤ੍ਰਾਸ ਦਾ ਅਰਥ ਹੈ ਡਰ, ਦਹਿਲ, ਖ਼ੌਫ। ਸੋ ਤਰਸ-ਕਾਇਆ ਉਹ ਜੀਵ ਹਨ ਜਿਹੜੇ ਖਤਰਾ ਦੇਖਣ ਉਪਰੰਤ ਦੌੜਨ, ਆਪਣਾ ਬਚਾਉ ਕਰਨ ਵਿਚ ਸਮੱਰਥ ਹੋਣ।

ਜੈਨੀ ਜਦੋਂ ਪ੍ਰਾਰਥਨਾ ਕਰਦੇ ਹਨ ਤਾਂ ਹਰ ਪ੍ਰਕਾਰ ਦੀ ਹਿੰਸਾ ਜੋ ਜਾਣੇ ਜਾਂ ਅਨਜਾਣੇ ਹੋ ਗਈ ਹੋਵੇ ਦੇ ਪਸ਼ਚਾਤਾਪ ਵਜੋਂ ਖਿਮਾ ਮੰਗਦੇ ਹਨ। ਜੇ ਸਰੀਰ ਵਿਚ ਕਿਰਮ ਅਦਿਕ ਪੈ ਜਾਣ ਤਾ ਵੀ ਉਹ ਇਹ ਆਖਦੇ ਹਨ ਕਿ ਇਹ ਸਾਡਾ ਕਸੂਰ ਹੈ। ਸਫ਼ਾਈ ਆਦਿਕ ਦਾ ਪ੍ਰਬੰਧ ਅਸੀਂ ਨਾ ਕੀਤਾ ਤਾਂ ਇਹ ਜੀਵ ਪੈਦਾ ਹੋਏ। ਸਰੀਰ ਤੋਂ ਜੇ ਕਿਰਮ ਉਤਾਰਨੇ ਵੀ ਹੋਣ ਤਾ ਕਿਸੇ ਦਰਖਤ ਦੀ ਛਾਂ ਹੇਠ ਸੁਰੱਖਿਅਤ ਟਿਕਾ ਦਿੱਤੇ ਜਾਂਦੇ ਹਨ ਤਾਂ ਕਿ ਉਹ ਮਰਨ ਨਾ ਤੇ ਹਿੰਸਾ ਦੇ ਪਾਪ ਤੋਂ ਬਚਿਆ ਜਾ ਸਕੇ।

## 2. ਅਜੀਵ

ਜੀਵ ਦਾ ਉਲਟ ਸ਼ਬਦ ਹੈ ਨਿਰਜੀਵ ਜਾਂ ਅਜੀਵ। ਜਿਹੜੇ ਤੱਤ ਚੇਤਨਾ ਤੋ ਰਹਿਤ ਹੋਣ ਉਹ ਅਜੀਵ ਹਨ। ਜੀਵ ਜਦੋਂ ਅਜੀਵ ਵਿਚ ਮਿਲ ਜਾਵੇ ਤਾ ਉਹ ਜੜ੍ਹ ਹੋ ਜਾਂਦਾ ਹੈ ਤੇ ਉਸ ਦਾ ਵਿਕਾਸ ਰੁਕ ਜਾਂਦਾ ਹੈ। ਜੀਵ ਅਤੇ ਅਜੀਵ ਕਦੀ ਵੀ ਆਪਸ ਵਿਚ ਜੁੜ ਕੇ ਇਸ ਤਰ੍ਹਾਂ ਅਭੇਦ ਨਹੀਂ ਹੁੰਦੇ ਕਿ ਇਹ ਇਕ ਦੂਜੇ ਤੋਂ ਵੱਖ ਹੋ ਹੀ ਨਾ ਸਕਣ। ਅਜੀਵ ਤੱਤ ਅੱਗੋਂ ਪੰਜ ਹਿੱਸਿਆਂ ਵਿਚ ਵੰਡਿਆ ਗਿਆ ਹੈ –

1. ਪੁਦਗਲ
2. ਧਰਮ
3. ਅਧਰਮ
4. ਅਕਾਸ਼
5. ਕਾਲ

ਪੁਦਗਲ ਨੂੰ ਪਦਾਰਥ ਵੀ ਕਹਿ ਸਕਦੇ ਹਾਂ। ਪੁਰਾਤਨ ਜੈਨੀ ਦਾਰਸ਼ਨਿਕਾਂ ਨੂੰ ਪ੍ਰਮਾਣੂਆਂ ਦੀ ਹੋਂਦ ਦਾ ਪਤਾ ਸੀ। ਉਹ ਪ੍ਰਮਾਣੂ ਨੂੰ ਪਦਾਰਥ ਦਾ ਸਭ ਤੋਂ ਸ਼ੁੱਧ ਰੂਪ ਮੰਨਦੇ ਸਨ। ਪ੍ਰਮਾਣੂ ਅਖੰਡ ਹੈ। ਮਿਲਣਾ ਅਤੇ ਵਿਛੜਨਾ ਪ੍ਰਮਾਣੂ ਦਾ ਸੁਭਾਅ ਹੈ ਜਿਸ ਕਾਰਨ ਇਹ ਭਿੰਨ ਭਿੰਨ ਰੂਪ ਵਟਾਉਂਦਾ ਰਹਿੰਦਾ ਹੈ।

ਧਰਮ ਦਾ ਭਾਵ ਇਥੇ ਗਤੀ ਤੋਂ ਹੈ। ਉਹ ਤੱਤ ਜੋ ਪਦਾਰਥ ਨੂੰ ਗਤੀਸ਼ੀਲ ਬਣਾਉਂਦਾ ਹੈ, ਧਰਮ ਹੈ। ਜਿਹੜਾ ਦ੍ਰਵ ਗਤੀ ਵਿਚ ਰੋਕ ਪਾਵੇ ਉਹ ਅਧਰਮ ਹੈ। ਜੈਨੀ ਪੋਥੀਆਂ ਵਿਚ ਧਰਮ ਅਤੇ ਅਧਰਮ ਦੀ ਪ੍ਰਕ੍ਰਿਤੀ ਨੂੰ ਸਮਝਾਉਣ ਲਈ ਦੋ ਉਦਾਹਰਣਾ ਦਿੱਤੀਆਂ ਜਾਂਦੀਆਂ ਹਨ। ਮੱਛੀ ਤੈਰਨਾ ਅਤੇ ਅੱਗੇ ਵਧਣਾ ਚਾਹੁੰਦੀ ਹੈ। ਪਾਣੀ ਉਸ ਨੂੰ ਗਤੀਸ਼ੀਲ ਬਣਾਉਣ ਵਿਚ ਸਹਾਇਤਾ ਕਰਦਾ ਹੈ। ਇਸ ਕਰਕੇ ਪਾਣੀ ਧਰਮ-ਦ੍ਰਵ ਹੈ, ਇਸ ਨੂੰ ਧਰਮਾਸਤੀ-ਕਾਇਆ ਵੀ ਆਖ ਸਕਦੇ ਹਾਂ। ਧੁੱਪ ਵਿਚ ਇਕ ਯਾਤਰੀ ਜਾ ਰਿਹਾ ਹੈ। ਗਰਮੀ ਬਹੁਤ ਹੈ। ਰਾਹ ਵਿਚ ਉਹ ਇਕ ਛਾਂ ਦਾਰ ਰੁੱਖ ਦੇਖਦਾ ਹੈ। ਰੁੱਖ ਦੀ ਛਾਂ ਵਿਚ ਉਹ ਆਰਾਮ ਕਰਨ ਬੈਠ ਜਾਂਦਾ ਹੈ। ਛਾਂ

ਉਸ ਨੂੰ ਅੱਗੇ ਜਾਣ ਤੋਂ ਰੋਕ ਰਹੀ ਹੈ – ਰਾਹੀ ਸੁਸਤ ਹੋ ਰਿਹਾ ਹੈ। ਇਥੇ ਛਾ ਅਧਰਮ–ਦ੍ਰਵ ਹੈ ਜਿਸ ਨੂੰ ਅਧਰਮਾਸਤੀ–ਕਾਇਆ ਕਿਹਾ ਜਾਂਦਾ ਹੈ।

ਪੁਲਾੜ ਨੂੰ ਆਕਾਸ਼–ਦ੍ਰਵ ਆਖਿਆ ਗਿਆ ਹੈ। ਦੀਵਾ ਬਾਲਿਆ ਗਿਆ ਤਾ ਇਸ ਦਾ ਚਾਨਣ ਦੂਰ ਦੂਰ ਤਕ ਫੈਲ ਗਿਆ। ਇਹ ਆਕਾਸ ਹੈ ਜਿਸ ਨੇ ਰੋਸ਼ਨੀ ਫੈਲਣ ਵਿਚ ਸਹਾਇਤਾ ਕੀਤੀ। ਲੱਕੜ ਵਿਚ ਜਾਂ ਕੰਧ ਵਿਚ ਕਿੱਲ ਅਤੇ ਜ਼ਮੀਨ ਵਿਚ ਕਿੱਲਾ ਗੱਡਦੇ ਹਾ ਤਾਂ ਆਕਾਸ ਦੇ ਕਾਰਨ ਇਹ ਕਿੱਲਾ ਖੁੱਭਦਾ ਹੈ। ਪਾਣੀ ਵਿਚ ਨਮਕ ਘੋਲ ਦੇਈਏ ਫਿਰ ਵੀ ਪਾਣੀ ਪਾਣੀ ਰਹਿੰਦਾ ਹੈ ਤੇ ਨਮਕ ਨਮਕ। ਪਰ ਉਹ ਗੁਪਤ ਸਕਤੀ ਜਿਸ ਨੇ ਨਮਕ ਨੂੰ ਪਾਣੀ ਵਿਚ ਲੀਨ ਕਰ ਦਿੱਤਾ ਆਕਾਸ਼ਤੀਕਾਇਆ ਹੈ। ਜਿਵੇਂ ਇਕ ਮਕਾਨ ਆਪਣੇ ਬਾਸ਼ਿੰਦਿਆ ਨੂੰ ਰਹਿਣ ਲਈ ਕਮਰੇ ਦਿੰਦਾ ਹੈ ਇਵੇਂ ਹੀ ਹਰ ਪ੍ਰਕਾਰ ਦੇ ਅਜੀਵਾਂ ਨੂੰ ਟਿਕਾਉਣ ਲਈ ਆਕਾਸ਼ ਹੈ।

ਜੈਨ ਦਰਸ਼ਨ ਅਨੁਸਾਰ ਕਾਲ ਦੀ ਸਹੀ ਪ੍ਰਕ੍ਰਿਤੀ ਕੇਵਲ ਉਸ ਗਿਆਨੀ ਨੂੰ ਸਮਝ ਵਿਚ ਆਉਂਦੀ ਹੈ ਜਿਸ ਨੇ ਦੀਖਿਆ ਲਈ ਹੋਈ ਹੋਵੇ। ਜਨ ਸਾਧਾਰਣ ਕਾਲ ਨੂੰ ਸਮੇਂ ਦੇ ਅਰਥਾ ਵਿਚ ਲੈਂਦੇ ਹਨ। ਲੋਕਾ ਨੇ ਕਾਲ ਨੂੰ ਇਕਾਈਆ ਵਿਚ ਵੰਡ ਲਿਆ ਹੈ। ਜਿਵੇਂ ਪਲ ਛਿਣ, ਘੜੀ, ਪਹਿਰ, ਦਿਨ, ਰਾਤ, ਹਫਤੇ, ਮਹੀਨੇ, ਸਾਲ, ਯੁੱਗ ਆਦਿਕ। ਗਿਆਨੀ ਲਈ ਕਾਲ ਅਵੰਡ ਅਖੰਡ ਹੈ। ਕਾਲ ਉਹ ਸ਼ਕਤੀ ਹੈ ਜਿਹੜੀ ਨਵੇਂ ਨੂੰ ਪੁਰਾਣਾ ਅਤੇ ਪੁਰਾਣੇ ਨੂੰ ਨਵਾਂ ਬਣਾਉਂਦੀ ਹੈ। ਇਕ ਆਤਮਾ ਬੱਚੇ ਦੇ ਸਰੀਰ ਵਿਚ ਦਾਖਲ ਹੋਈ। ਬੱਚੇ ਦਾ ਜਨਮ ਹੋਇਆ, ਜੁਆਨ ਹੋਇਆ ਤੇ ਬੁਢੇਪੇ ਉਪਰੰਤ ਮੌਤ ਆ ਗਈ। ਮੌਤ ਕੇਵਲ ਸਰੀਰ ਦੀ ਹੋਈ। ਆਤਮਾ ਫਿਰ ਨਵੇਂ ਸਰੀਰ ਵਿਚ ਪ੍ਰਵੇਸ਼ ਕਰ ਗਈ।

ਅਖੰਡ ਆਤਮਾ ਖੰਡਿਤ ਸਰੀਰਾਂ ਵਿਚ ਕਾਲ–ਸ਼ਕਤੀ ਦੁਆਰਾ ਵਿਚਰਦੀ ਹੈ।

### 3. ਪੁੰਨ

ਮਨ ਅਤੇ ਸਰੀਰ ਨੂੰ ਸੁਖ ਦੇਣ ਵਾਲੇ, ਸੋਭਾ ਵੀਰਤਾ ਵਧਾਉਣ ਵਾਲੇ ਕਰਮ ਪੁੰਨ ਹਨ। ਪੁੰਨ ਨੌ ਕਿਸਮ ਦੇ ਹਨ ਤੇ ਹਰ ਪੁੰਨ ਦਾ ਲਾਭ ਅਵੱਸ਼ ਮਿਲਦਾ ਹੈ।

**ੳ. ਅੰਨ ਪੁੰਨ**

ਭੁੱਖਿਆਂ, ਗਰੀਬਾਂ, ਲੋੜਵੰਦਾ ਨੂੰ ਖਾਣ ਲਈ ਖਾਣਾ ਦੇਈਏ, ਇਹ ਪੁੰਨ ਹੈ।

**ਅ. ਪਾਣ ਪੁੰਨ**

ਤਿਹਾਇਆਂ ਨੂੰ ਪਾਣੀ ਪਿਲਾਣਾ ਪੁੰਨ ਹੈ। ਖੂਹ ਖੁਦਵਾਉਣੇ, ਨਲਕੇ ਲਗਾਉਣੇ ਚੰਗੇ ਕੰਮ ਹਨ। ਆਮ ਬੰਦੇ ਨੂੰ ਘੜੇ ਦਾ ਜਾਂ ਜਿਹੋ ਜਿਹਾ ਵੀ ਪੀਣ ਯੋਗ ਪਾਣੀ ਹੋਵੇ ਪਿਲਾਉਣ ਲਈ ਦਿਉ ਪਰ ਸਾਧੂ ਨੂੰ ਉਬਾਲ ਕੇ ਠੰਢਾ ਕੀਤਾ ਪਾਣੀ ਦਿਉ।

**ੲ. ਵਸਤਰ ਪੁੰਨ**

ਗਰੀਬਾ, ਲੋੜਵੰਦਾਂ, ਸਾਧੂਆਂ ਨੂੰ ਵਸਤਰ ਦੇਣ ਦਾ ਭਾਰੀ ਪੁੰਨ ਮਿਲਦਾ ਹੈ।

**ਹ. ਲਾਇਣ ਪੁੰਨ**

ਸਾਧੂਆਂ ਲਈ ਕੁਟੀਆ ਬਣਵਾ ਦੇਣੀ ਜਾਂ ਮੁਸਾਫਰਾਂ ਦੇ ਰੈਣ ਬਸੇਰੇ ਲਈ ਸਰਾਂ ਬਣਾ ਦੇਣੀ ਪੁੰਨ ਦਾ ਕਾਰਜ ਹੈ।

**ਹ. ਸਾਇਣ ਪੁੰਨ**

ਆਰਾਮ ਕਰਨ ਲਈ ਕੁਰਸੀਆਂ, ਪੀਹੜੀਆਂ, ਮੰਜੀਆਂ ਬਿਸਤਰੇ ਆਦਿਕ ਦੇ ਦਾਨ ਨੂੰ ਸਾਇਣ ਪੁੰਨ ਕਹਿੰਦੇ ਹਨ।

**ਕ. ਮਾਣ-ਪੁੰਨ**

ਮਨ ਵਿਚ ਨੇਕ ਭਾਵਨਾਵਾ ਰੱਖਣੀਆਂ ਸਭ ਦਾ ਭਲਾ ਲੋਚਣਾ ਵੀ ਪੁੰਨ ਕਾਰਜ ਹੈ ਇਸ ਨੂੰ ਮਾਣਪੁੰਨ ਕਿਹਾ ਜਾਂਦਾ ਹੈ।

**ਖ. ਸਰੀਰ ਪੁੰਨ**

ਕਿਸੇ ਨੂੰ ਡੁਬਦੇ ਨੂੰ ਬਚਾਣਾ, ਲੱਗੀ ਅੱਗ ਵਿਚੋਂ ਬਾਹਰ ਕੱਢਣਾ, ਜ਼ਖਮ ਉਤੇ ਪੱਟੀ ਬੰਨ੍ਹਣਾ ਸਰੀਰ ਪੁੰਨ ਹੈ। ਇਸ ਨੂੰ ਕਾਇਆ ਪੁੰਨ ਵੀ ਕਿਹਾ ਜਾਂਦਾ ਹੈ।

**ਗ. ਵਚਨ ਪੁੰਨ**

ਬੁਰੇ ਸਬਦ ਦਿਲ ਨੂੰ ਠੇਸ ਪੁਚਾਦੇ ਹਨ ਜਿਸ ਕਰਕੇ ਹਿੰਸਾ ਦੇ ਤੁੱਲ ਹਨ। ਚੰਗੇ ਮਿੱਠੇ ਬੋਲ ਹਿਰਦੇ ਸ਼ਾਂਤ ਕਰ ਦਿੰਦੇ ਹਨ ਤੇ ਇਸ ਦਾ ਪੁੰਨ ਲਗਦਾ ਹੈ।

**ਘ. ਨਮਸਕਾਰ ਪੁੰਨ**

ਜਿਸ ਕਿਸੇ ਨੂੰ ਮਿਲੋ, ਉਸ ਨੂੰ ਪ੍ਰਣਾਮ, ਨਮਸਕਾਰ ਆਦਿਕ ਕਰਕੇ ਆਦਰ ਕਰਨ ਨਾਲ ਨਮਸਕਾਰ ਪੁੰਨ ਦਾ ਫਲ ਪ੍ਰਾਪਤ ਹੁੰਦਾ ਹੈ।

## 4. ਪਾਪ

ਸਭ ਤੋਂ ਵੱਡਾ ਪਾਪ ਜੀਵ-ਹਿੰਸਾ ਨੂੰ ਮੰਨਿਆ ਗਿਆ ਹੈ। ਜੈਨ ਮੂਲ-ਮੰਤਰ ਹੈ- "ਅਹਿੰਸਾ ਪਰਮੋਧਰਮਾ"। ਜੈਨੀ ਫ਼ਖ਼ਰ ਨਾਲ ਆਖਦੇ ਹਨ ਕਿ ਕੇਵਲ ਉਨ੍ਹਾਂ ਦਾ ਧਰਮ ਹੀ ਹੈ ਜੋ ਬੇਜ਼ੁਬਾਨ ਜੀਵ ਜੰਤੂਆਂ ਅਤੇ ਬਨਸਪਤੀ ਦੀ ਰੱਖਿਆ ਲਈ ਵਚਨਬੱਧ ਹੈ। ਦੂਜਾ ਪਾਪ ਝੂਠ ਬੋਲਣਾ ਹੈ। ਤੀਜਾ ਪਾਪ ਬੇਈਮਾਨੀ ਹੈ। ਚੌਥਾ ਚਰਿਤ੍ਰਹੀਣਤਾ, ਪੰਜਵਾਂ ਲੋਭ। ਇਵੇਂ ਹੀ ਮਾਇਆ, ਗੁੱਸਾ, ਮੋਹ, ਦਵੈਸ਼ ਜਾਂ ਈਰਖਾ, ਕਲੇਸ਼, ਚੁਗਲੀ, ਨਿੰਦਾ, ਮੱਕਾਰੀ ਆਦਿਕ ਕੁੱਲ ਅਠਾਈ ਪਾਪ ਨਿਸ਼ਚਿਤ ਕੀਤੇ ਗਏ ਹਨ ਜਿਨ੍ਹਾ ਤੋਂ ਬਚਣਾ ਜ਼ਰੂਰੀ ਹੈ। ਅਠਾਈ ਪਾਪਾ ਦੇ ਨਤੀਜੇ ਵਜੋਂ ਭੁਗਤੇ ਜਾਣ ਵਾਲੇ ਅਠਾਈ ਸੰਕਟਾਂ ਦੀ ਵੀ ਲੰਮੀ ਸੂਚੀ ਜੈਨੀ ਗ੍ਰੰਥਾਂ ਵਿਚ ਮਿਲਦੀ ਹੈ।

## 5. ਆਸ਼ਰਵ

ਆਰੰਭ ਵਿਚ ਬੱਚੇ ਦੀ ਆਤਮਾ ਸ਼ੁੱਧ ਤੇ ਨਿਰਮਲ ਹੁੰਦੀ ਹੈ। ਜੇ ਬੁਰੇ ਕਰਮ ਕੀਤੇ ਜਾਣ ਤਾਂ ਉਮਰ ਦੇ ਨਾਲ ਨਾਲ ਆਤਮਾ ਵਿਚ ਇਹ ਕਰਮ ਭਰਦੇ ਜਾਂਦੇ ਹਨ। ਜੈਨੀ ਸਾਹਿਤ ਵਿਚ ਇਸ ਦੀ ਤੁਲਨਾ ਕਿਸ਼ਤੀ ਵਿਚ ਹੋਏ ਸੁਰਾਖ ਨਾਲ ਕੀਤੀ ਜਾਂਦੀ ਹੈ। ਸੁਰਾਖ ਰਾਹੀਂ ਪਾਣੀ ਕਿਸ਼ਤੀ ਵਿਚ ਜਿਵੇਂ ਦਾਖਲ ਹੁੰਦਾ ਹੈ ਉਵੇਂ ਹੀ ਕਰਮ ਆਤਮਾ ਵਿਚ ਦਾਖਲ ਹੁੰਦੇ ਜਾਂਦੇ ਹਨ। ਸੋ ਪਾਪ-ਕਰਮਾਂ ਦਾ ਆਤਮਾ ਵੱਲ ਵਹਾਉ 'ਆਸ਼ਰਵ' ਹੈ। ਇਹ ਆਸਰਵ ਬਿਆਲੀ ਪ੍ਰਕਾਰ ਦੇ ਦੱਸੇ ਗਏ ਹਨ।

### 6. ਸੰਵਰ

ਜੇ ਕਿਸ਼ਤੀ ਵਿਚ ਸੁਰਾਖ ਹੋ ਵੀ ਗਿਆ ਤਾਂ ਚੀਕਣ ਚਿਲਾਉਣ ਦੀ ਥਾਂ ਉਚਿਤ ਹੋਵੇਗਾ ਕਿ ਅੰਦਰ ਦਾਖਲ ਹੋ ਰਹੇ ਪਾਣੀ ਨੂੰ ਰੋਕਣ ਲਈ ਸੁਰਾਖ ਬੰਦ ਕਰੀਏ। ਜਿਵੇਂ ਕਰਮ ਆਤਮਾ ਉੱਤੇ ਜੰਮਦੇ ਜਾਂਦੇ ਹਨ ਤਿਵੇਂ ਅਜਿਹੇ ਉਪਾਅ ਵੀ ਹਨ ਜਿਨ੍ਹਾਂ ਸਦਕਾ ਆਸ਼ਰਵ ਰੋਕਿਆ ਜਾ ਸਕੇ। ਸੋ ਕਰਮਾਂ ਦੇ ਆਤਮਾ ਵੱਲ ਰੁਖ਼ ਨੂੰ ਰੋਕਣ ਦਾ ਨਾਮ ਸੰਵਰ ਹੈ।

ਜੇ ਕਰਮਾਂ ਦਾ ਵਹਿਣ ਆਤਮਾ ਵੱਲ ਰੋਕ ਦੇਈਏ ਤਾਂ ਆਤਮਾ ਦੀ ਦਸ਼ਾ ਉਸ ਤਲਾਬ ਵਾਂਗ ਹੋ ਜਾਂਦੀ ਹੈ ਜਿਸ ਵਿਚੋਂ ਪਾਣੀ ਦਾ ਨਿਕਾਸ ਤਾਂ ਹੁੰਦਾ ਰਹੇ – ਧੁੱਪ ਨਾਲ ਵੀ ਸੁਕਦਾ ਰਹੇ ਪਰ ਉਸ ਵਿਚ ਪਾਣੀ ਕਿਸੇ ਪਾਸਿਉਂ ਪਵੇ ਨਾ। ਇਕ ਦਿਨ ਤਲਾਬ ਦਾ ਸੁੱਕ ਜਾਣਾ ਯਕੀਨੀ ਹੈ। ਗ੍ਰੰਥਾਂ ਵਿਚ ਸੰਵਰ ਦੇ ਜੋ ਉਪਾਉ ਦੱਸੇ ਗਏ ਹਨ ਉਨ੍ਹਾਂ ਦੀ ਗਿਣਤੀ ਸਤਵੰਜਾ ਹੈ।

### 7. ਬੰਧ

ਦੁੱਧ ਵਿਚ ਮਿੱਠਾ ਘੋਲ ਦੇਈਏ ਤਾਂ ਉਹ ਦਿਸਦਾ ਬੇਸ਼ਕ ਨਹੀਂ ਪਰ ਉਸ ਵਿਚ ਮੌਜੂਦ ਹੈ। ਇਹੀ ਹਾਲ ਕਰਮਾਂ ਦਾ ਹੈ। ਕਰਮ ਆਤਮਾ ਵਿਚ ਘੁਲ ਮਿਲ ਜਾਂਦੇ ਹਨ। ਬੁਰੇ ਕਰਮਾਂ ਨਾਲ ਹਲਕੀ ਫੁਲਕੀ ਆਤਮਾ ਉੱਤੇ ਭਾਰ ਪੈ ਜਾਂਦਾ ਹੈ ਪਰ ਇਸ ਦਾ ਪਤਾ ਨਹੀਂ ਲਗਦਾ। ਬੰਧ ਦੋ ਵਸਤਾਂ ਕਰਮ+ਆਤਮਾ ਦੇ ਆਪਸੀ ਮਿਲਾਪ ਨੂੰ ਕਿਹਾ ਜਾਦਾ ਹੈ। ਜਦੋਂ ਕੱਪੜੇ ਉੱਤੇ ਤੇਲ ਲੱਗ ਜਾਵੇ ਤਾਂ ਤੇਲ ਉੱਤੇ ਮੈਲ ਵਧੀਕ ਜੰਮਦੀ ਹੈ ਤੇ ਉਤਾਰਨੀ ਔਖੀ ਹੈ। ਕੱਪੜਾ ਆਤਮਾ ਸਮਝੋ, ਤੇਲ ਮਾੜੀਆਂ ਕਰਮ ਭਾਵਨਾਵਾਂ ਤੇ ਮੈਲ ਪੁਦਗਲ ਹੈ। ਪੁਦਗਲ ਦਾ ਭਾਵ ਹੈ ਮਹੀਨ ਕਣਾਂ ਵਾਲਾ ਦ੍ਰਵ (Substance)। ਬੰਧ ਦੇ ਕਾਰਨ ਜੀਵ ਬਾਰ ਬਾਰ ਸੰਸਾਰ ਵਿਚ ਜਨਮ ਲੈਂਦਾ ਰਹਿੰਦਾ ਹੈ।

### 8. ਨਿਰਜਰਾ

ਮਨ ਅਤੇ ਇੰਦਰੀਆਂ ਉੱਤੇ ਕਾਬੂ ਪਾ ਕੇ, ਸੰਜਮ ਪੂਰਨ ਜੀਵਨ ਬਤੀਤ ਕਰਕੇ ਸੰਵਰ ਰਾਹੀਂ ਸਾਧਕ ਨੇ ਆਤਮਾ ਵੱਲ ਕਰਮਾਂ ਦੇ ਵਹਾਉ ਨੂੰ ਰੋਕ ਦਿੱਤਾ ਪਰ ਪੁਰਾਣੇ ਕਰਮ ਅਜੇ ਬਕਾਇਆ ਚਿਪਕੇ ਪਏ ਹਨ। ਉਨ੍ਹਾ ਤੋਂ ਪਿੱਛਾ ਛੁਡਾਉਣਾ ਜ਼ਰੂਰੀ ਹੈ। ਸੋ ਕਿਸ਼ਤੀ ਦਾ ਸੁਰਾਖ ਬੰਦ ਕਰ ਦਿੱਤਾ ਪਰ ਜਿਹੜਾ ਪਾਣੀ ਕਿਸ਼ਤੀ ਵਿਚ ਦਾਖਲ ਹੋ ਗਿਆ ਹੈ ਉਸ ਨੂੰ ਵੀ ਬਾਹਰ ਕੱਢਣਾ ਹੈ। ਖਿਮਾ ਕਰਨ, ਹੰਕਾਰ ਤੇ ਕਾਬੂ ਪਾਉਣ, ਸੱਚਾ ਆਚਰਣ ਰੱਖਣ, ਸੰਜਮ, ਤਪ ਅਤੇ ਬ੍ਰਹਮਚਰਜ ਅਦਿਕ ਸਾਧਨਾਵਾਂ ਕਰਨ ਨਾਲ ਪਿਛਲੇ ਦਾਖਲ ਹੋਏ ਕਰਮਾ ਤੋਂ ਨਵਿਰਤੀ ਪ੍ਰਾਪਤ ਹੋ ਜਾਂਦੀ ਹੈ। ਭੋਜਨ ਘਟਾਉਣਾ ਬਹੁਤ ਜ਼ਰੂਰੀ ਹੈ। ਬਾਕੀ ਜੀਭ-ਰਸ ਵੀ ਤਿਆਗਣੇ ਪੈਣੇ ਹਨ। ਪਹਿਲੋਂ ਅਨਾਜ ਘੱਟੋ ਘੱਟ ਮਾਤ੍ਰਾ ਵਿਚ ਖਾਓ ਫਿਰ ਵਰਤ ਰੱਖਣੇ ਆਰੰਭ ਕਰੋ। ਜੇ ਪਹਿਲੋਂ ਦਸ ਪ੍ਰਕਾਰ ਦੀਆਂ ਵਸਤਾਂ ਖਾ ਰਹੇ ਹੋ ਘਟਾ ਕੇ ਪੰਜ ਕਰ ਦਿਉ ਤੇ ਇਸੇ ਤਰ੍ਹਾਂ ਭੋਜਨ ਕਾਲ ਵਿਚ ਅੰਤਰ ਲੰਮਾ ਕਰ ਦਿਉ ਯਾਨੀ ਕਿ ਤਿੰਨ ਦਫਾ ਭੋਜਨ ਦਿਨ ਵਿਚ ਕਰਨ ਵਾਲਾ ਪਹਿਲੋਂ ਦੋ ਦਫਾ ਖਾਣਾ ਖਾਵੇ ਫਿਰ ਹੌਲੀ ਹੌਲੀ ਅੱਠ ਪਹਿਰ

ਵਿਚ ਇਕ ਖਾਣੇ ਉਤੇ ਸਬਰ ਕਰੇ। ਇਕ ਵਾਰ ਖਾਣ ਦੀ ਵੀ ਪਹਿਲੋਂ ਪੂਰੀ ਮਾਤਰਾ ਤੋਂ ਫਿਰ ਘੱਟ ਕਰ ਦਿੱਤੀ ਜਾਵੇ। ਸਾਧੂਆਂ ਨੂੰ ਹੁਕਮ ਹੈ ਕਿ ਦੁੱਧ ਘਿਉ ਖੰਡ ਗੁੜ ਬਿਲਕੁਲ ਨਾ ਖਾਣ ਕਿਉਂਕਿ ਇਨ੍ਹਾਂ ਦੇ ਖਾਣ ਨਾਲ ਮੋਟਾਪਾ ਵਧਦਾ ਹੈ ਤੇ ਨੀਂਦ ਵਧ ਜਾਂਦੀ ਹੈ ਜੋ ਧਰਮ ਲਈ ਅਨੁਚਿਤ ਹੈ। ਗ੍ਰਹਿਸਥੀ ਲਈ ਇਹ ਆਖਿਆ ਗਿਆ ਹੈ ਕਿ ਜਿਹੜਾ ਖਾਣਾ ਖਾਸ ਤੌਰ ਤੇ ਉਸ ਨੂੰ ਪਸੰਦ ਹੈ, ਵਿਸ਼ੇਸ਼ ਦਿਨ ਆਪ ਚੁਣ ਕੇ ਉਸ ਦਿਨ ਉਹ ਖਾਣਾ ਨਾ ਖਾਵੇ।

ਸਾਧੂ ਆਪਣੇ ਸਰੀਰ ਨੂੰ ਸਾਧਣ ਲਈ ਗਰਮੀਆਂ ਵਿਚ ਧੁੱਪੇ ਤਪ ਕਰੇ ਤੇ ਸਰਦੀਆਂ ਵਿਚ ਘੱਟ ਕੱਪੜੇ ਪਹਿਨ ਕੇ ਠੰਢੀ ਥਾ ਤਪੱਸਿਆ ਕਰੇ। ਸਾਧੂ ਜਦੋਂ ਦੀਖਿਆ ਉਪਰੰਤ ਸੰਨਿਆਸ ਲੈਂਦਾ ਹੈ ਉਸ ਦੇ ਸਿਰ ਦੇ ਵਾਲ ਕੱਟੇ ਨਹੀਂ ਜਾਂਦੇ ਸਗੋਂ ਪੁੱਟੇ ਜਾਂਦੇ ਹਨ। ਇਹ ਇਸ ਕਰਕੇ ਹੈ ਤਾਂ ਕਿ ਪਤਾ ਲੱਗੇ ਕਿ ਜਿਸ ਧਰਮ ਵਿਚ ਉਹ ਜਾ ਰਿਹਾ ਹੈ ਉਥੇ ਕੀ ਕੀ ਕਠਿਨਾਈਆਂ ਹਨ। ਜਦੋਂ ਕਦੀ ਕੋਈ ਪਾਪ ਹੋ ਜਾਵੇ ਉਸ ਦਾ ਇਕਬਾਲ ਕਿਸੇ ਸਾਧੂ ਸਾਹਮਣੇ ਕਰਕੇ ਸਜ਼ਾ ਲੁਆਵੇ। ਹਰ ਸਵੇਰ ਸਾਮ ਪ੍ਰਾਰਥਨਾ ਕਰੇ – "ਭਗਵਾਨ, ਮੇਰੇ ਪਾਪ ਹਰਨ ਕਰੋ।"

ਇਵੇਂ ਹੀ ਵਿਦਿਆ ਪ੍ਰਾਪਤੀ ਅਤਿਅੰਤ ਸ਼ੁਭ ਕਾਰਜ ਹੈ। ਧਰਮ ਗ੍ਰੰਥਾਂ ਦਾ ਨਿੱਤ ਪਾਠ ਕਰੋ। ਗ੍ਰੰਥਾਂ ਨੂੰ ਸਤਿਕਾਰ ਨਾਲ ਰੱਖੋ। ਧੂੜ ਮਿੱਟੀ ਨਾ ਪੈਣ ਦਿਉ। ਪਰਿਵਾਰ ਨੂੰ ਧਾਰਮਿਕ-ਕਥਾਵਾਂ ਸੁਣਾਉ। ਇਹ ਸਾਰੇ ਹਿਤਕਾਰੀ ਕਾਰਜ ਆਤਮਾ ਨੂੰ ਕਰਮਾਂ ਤੋਂ ਸੁਤੰਤਰ ਕਰ ਦਿੰਦੇ ਹਨ।

ਅਖੀਰ ਵਿਚ, ਧਿਆਨ ਲਗਾਉਣਾ ਹੈ ਤੇ ਸਾਧੂਆਂ ਨੂੰ ਕਿਹਾ ਗਿਆ ਹੈ ਕਿ ਉਹ ਸਰੀਰ ਦੀਆਂ ਲੋੜਾਂ ਵੱਲ ਧਿਆਨ ਨਾ ਦੇਣ। ਸਗੋਂ ਇਕ ਵਕਤ ਅਜਿਹਾ ਫੈਸਲਾ ਵੀ ਕਰਨ ਕਿ ਅੰਨ ਜਲ ਤਿਆਗ ਦੇਣ। ਜੇ ਆਬਾਦੀ ਵਿਚ ਅਜਿਹਾ ਕਰਨਾ ਸੰਭਵ ਨਹੀਂ ਤਾਂ ਪਹਾੜ ਦੀ ਕਿਸੇ ਉਚਕੋਟੀ ਤੇ ਜਾ ਬਿਰਾਜਣ, ਨਾ ਖਾਣ, ਨਾ ਪੀਣ ਤੇ ਨਾ ਤੁਰਨ ਫਿਰਨ। ਹੌਲੀ ਹੌਲੀ ਅਜਿਹਾ ਕਰਦਿਆਂ ਮੌਤ ਆਪਣੇ ਆਪ ਉਨ੍ਹਾਂ ਪਾਸ ਆ ਪੁੱਜੇਗੀ ਤੇ ਉਹ ਮੁਕਤ ਹੋ ਜਾਣਗੇ।

ਇਹ ਸਮਝ ਵਿਚ ਨਹੀਂ ਆਉਂਦਾ ਕਿ ਪੂਰਨ ਅਹਿੰਸਕ ਧਰਮ ਵਾਲੇ ਸਾਧੂ, ਆਤਮ ਹੱਤਿਆ ਨੂੰ ਪਾਪ ਦੀ ਥਾਂ ਪੁੰਨ ਕਿਵੇਂ ਮੰਨਣ ਲੱਗ ਪਏ। ਦੂਜਿਆਂ ਨੂੰ ਕਸ਼ਟ ਦੇਣਾ ਬੁਰਾ ਹੈ ਤਾਂ ਆਪਣੇ ਆਪ ਨੂੰ ਏਨੇ ਕਸ਼ਟ ਦੇਣੇ ਕਿਵੇਂ ਠੀਕ ਹਨ?

## 9. ਮੋਕਸ਼

ਮਨੁੱਖ ਦੇ ਜੀਵਨ ਦੇ ਉਚਤਮ ਉਦੇਸ਼ ਨੂੰ ਜਿਵੇਂ ਵੈਦਿਕ ਰਿਸ਼ੀ ਮੁਕਤੀ ਅਤੇ ਬੁੱਧ ਮੱਤ ਨਿਰਵਾਣ ਆਖਦਾ ਹੈ ਉਸੇ ਪ੍ਰਕਾਰ ਜੈਨ ਮੱਤ ਵਿਚ ਮਨੁੱਖ ਦੀ ਮੰਜ਼ਲ 'ਕੇਵਲੀ' (ਕੈਵਲਯ) ਹੈ। ਅੱਵਲ ਅਤੇ ਆਖਰ – ਇਹੋ ਪ੍ਰਾਪਤੀ ਹੈ ਜਿਸ ਨਾਲ ਮਨੁੱਖਾ ਜੀਵਨ ਸਫਲ ਹੁੰਦਾ ਹੈ। ਆਤਮਾ ਸ਼ੀਸ਼ੇ ਵਾਂਗ ਸਾਫ ਹੈ। ਜੇ ਸ਼ੀਸ਼ੇ ਉਤੇ ਧੂੜ ਜੰਮਦੀ ਰਹੇ, ਅਸੀਂ ਸਾਫ ਨਾ ਕਰੀਏ ਤਾਂ ਇਕ ਦਿਨ ਅਜਿਹਾ ਆਉਂਦਾ ਹੈ ਜਦੋਂ ਉਸ ਵਿਚਲਾ ਪ੍ਰਤੀਬਿੰਬ ਦਿਸਣਾ ਬੰਦ ਹੋ ਜਾਂਦਾ ਹੈ। ਪੁਦਗਲ ਧੂੜ-ਕਣ ਸਮਾਨ ਜਾਣ ਲਵੋ। ਤਪ, ਸਾਧਨਾ, ਨੇਕ ਚਰਿੱਤਰ ਤੇ ਗਿਆਨ ਰਾਹੀਂ ਆਤਮਾ ਨੂੰ ਫਿਰ ਸਾਫ ਕੀਤਾ ਜਾਂਦਾ ਹੈ। ਸਭ ਤੋਂ ਪਹਿਲਾਂ ਗਿਆਨ ਰਾਹੀਂ ਪਤਾ ਲਗਦਾ ਹੈ ਕਿ ਕੀ

ਬੁਰਾ ਹੈ ਕੀ ਭਲਾ। ਫਿਰ ਦਰਸ਼ਨ ਰਾਹੀਂ ਇਹ ਪ੍ਰੇਰਨਾ ਮਿਲਦੀ ਹੈ ਕਿ ਬੁਰਾਈ ਤਿਆਗਣ ਅਤੇ ਨੇਕੀ ਗ੍ਰਹਿਣ ਕਰਨ ਦਾ ਭਾਰੀ ਪੁੰਨ-ਫਲ ਮਿਲਦਾ ਹੈ। ਚਰਿੱਤਰ ਰਾਹੀਂ ਅਸੀਂ ਸਿਧਾਤ ਨੂੰ ਅਮਲੀ ਜਾਮਾ ਪਹਿਨਾਉਂਦੇ ਹਾ। ਤਪੱਸਿਆ, ਪਹਿਲੋਂ ਜਮੇ ਹੋਏ ਕਰਮ-ਕਣਾਂ ਨੂੰ ਆਤਮਾ ਤੋਂ ਖੁਰਚ ਕੇ ਉਤਾਰਦੀ ਹੈ।

ਸਿਰਫ ਮਨੁੱਖ ਮੁਕਤੀ ਪ੍ਰਾਪਤ ਕਰ ਸਕਦਾ ਹੈ। ਹੋਰ ਕੋਈ ਜੀਵ ਨਹੀ। ਪਹਿਲੋਂ ਹਰ ਜੀਵ ਨੂੰ ਮਨੁੱਖੀ ਜਾਮੇ ਵਿਚ ਆਉਣਾ ਪਵੇਗਾ। ਜਿਹੜਾ ਮਨੁੱਖ ਕੇਵਲੀ ਪ੍ਰਾਪਤ ਕਰ ਲੈਂਦਾ ਹੈ ਉਸ ਨੂੰ ਸਿਧ, ਬੁੱਧ, ਨਾਥ ਜਾ ਅਰਹਤ ਕਿਹਾ ਜਾਂਦਾ ਹੈ। ਸਿੱਧ ਦੀ ਸ਼ਖਸੀਅਤ ਅਸੀਮ ਹੁੰਦੀ ਹੈ। ਕੋਈ ਉਸ ਦਾ ਪਾਰਾਵਰ ਨਹੀਂ ਪਾ ਸਕਦਾ। ਪੁਲਾੜ ਅਤੇ ਕਾਲ ਦੋਹਾਂ ਵਿਚ ਉਹ ਅਨੰਤ ਹੈ। ਇਕ ਵਾਰ ਜਿਹੜਾ ਵਿਅਕਤੀ ਮੁਕਤ ਹੋ ਗਿਆ ਦੁਬਾਰਾ ਉਹ ਫਿਰ ਬੰਧਨ ਵਿਚ ਨਹੀਂ ਆਉਂਦਾ।

ਦਿਗੰਬਰ ਫਿਰਕੇ ਅਨੁਸਾਰ ਖੁਸਰਾ ਅਤੇ ਔਰਤ ਮੁਕਤ ਨਹੀਂ ਹੋ ਸਕਦੇ। ਇਨ੍ਹਾਂ ਨੂੰ ਪਹਿਲੋਂ ਮਰਦ ਦੇ ਜਾਮੇ ਵਿਚ ਜਨਮ ਲੈਣਾ ਪਵੇਗਾ। ਸਵੇਤਾਂਬਰ ਫਿਰਕੇ ਵਾਲੇ ਆਖਦੇ ਹਨ ਕਿ ਖੁਸਰੇ ਤੇ ਔਰਤਾਂ ਵੀ ਮੁਕਤ ਹੋ ਸਕਦੀਆਂ ਹਨ ਪਰ ਬਹੁਤ ਘੱਟ ਗਿਣਤੀ ਵਿਚ। ਜਿਥੋਂ ਤੱਕ ਧਰਮ ਦੇ ਗ੍ਰਹਿਣ ਕਰਨ ਦਾ ਸਵਾਲ ਹੈ, ਕੁੱਲ ਮਿਲਾ ਕੇ ਜੈਨਮੱਤ ਦਾ ਝੁਕਾਅ ਔਰਤ ਦੇ ਮੁਕਾਬਲੇ ਮਰਦ ਨੂੰ ਪ੍ਰਾਥਮਿਕਤਾ ਦੇਣ ਵੱਲ ਵਧੀਕ ਹੈ। ਤੀਰਥਾਂਕਰਾਂ ਵਿਚੋਂ ਇਕ ਵੀ ਇਸਤਰੀ ਦਾ ਨਾ ਹੋਣਾ ਇਸੇ ਦਾ ਸਬੂਤ ਹੈ।

ਤੱਤਵਾਰਥ ਗ੍ਰੰਥ ਵਿਚ ਲਿਖਿਆ ਹੈ, "ਘੁਮਿਆਰ ਡੰਡੇ ਨਾਲ ਚੱਕ ਨੂੰ ਜ਼ੋਰ ਦੀ ਘੁਮਾਉਂਦਾ ਹੈ ਤਾ ਫਿਰ ਬਲ ਹਟਾ ਲੈਣ ਉਪਰੰਤ ਵੀ ਚੱਕ ਦੇਰ ਤਕ ਆਪਣੇ ਆਪ ਘੁੰਮਦਾ ਰਹਿੰਦਾ ਹੈ। ਇਸੇ ਪ੍ਰਕਾਰ ਆਤਮਾ ਵੀ – ਕਦੋਂ ਮੁਕਤ ਹੋਵਾਂ – ਕਦੋਂ ਬੰਧਨ ਟੁੱਟਣ – ਦੇ ਚਿੰਤਨ ਅਤੇ ਸ਼ੁਭ ਅਮਲਾ ਦੇ ਅਭਿਆਸ ਨਾਲ ਉਪਰ ਵੱਲ ਉਠ ਜਾਂਦੀ ਹੈ। ਜਿਸ ਘੜੇ ਵਿਚ ਮਿੱਟੀ ਭਰੀ ਹੋਵੇ ਉਹ ਪਾਣੀ ਵਿਚ ਡੁੱਬ ਜਾਂਦਾ ਹੈ, ਮਿੱਟੀ ਕੱਢ ਕੇ ਘੜਾ ਖਾਲੀ ਕਰ ਦੇਈਏ ਤਾਂ ਉਹ ਤਰਨ ਲਗਦਾ ਹੈ, ਇਸੇ ਪ੍ਰਕਾਰ ਕਰਮਾਂ ਦੇ ਭਾਰ ਤੋਂ ਮੁਕਤ ਹੋ ਕੇ ਆਤਮਾ ਹਲਕੀ ਹੋ ਕੇ ਉਪਰ ਉੱਠ ਜਾਂਦੀ ਹੈ। ਅੱਗ ਦੀਆਂ ਲਾਟਾਂ ਉਪਰ ਨੂੰ ਉਠਦੀਆਂ ਹਨ – ਇਹ ਉਨ੍ਹਾਂ ਦਾ ਸੁਭਾਅ ਹੈ, ਉਵੇਂ ਹੀ ਜੀਵਨ ਦਾ ਵੀ ਸੁਭਾਅ ਆਕਾਸ਼ ਵੱਲ ਜਾਣ ਦਾ ਹੀ ਹੈ ਤੇ ਮੁਕਤ ਹੁੰਦਿਆ ਹੀ ਉਪਰ ਚਲਾ ਜਾਂਦਾ ਹੈ।"

ਸਿੱਧ ਉਸ ਵਿਅਕਤੀ ਨੂੰ ਕਿਹਾ ਜਾਂਦਾ ਹੈ ਜੋ ਮੁਕਤ ਹੋ ਗਿਆ ਹੋਵੇ। ਸੰਸਾਰ ਵਿਚ ਅਜਿਹਾ ਕੋਈ ਪਦਾਰਥ ਨਹੀਂ ਹੈ ਜਿਸ ਦੀ ਤੁਲਨਾ ਸਿੱਧਾ ਦੇ ਸੁਖ ਨਾਲ ਕੀਤੀ ਜਾ ਸਕੇ। ਇਹੀ ਕਾਰਨ ਹੈ ਕਿ ਉਨ੍ਹਾਂ ਦੇ ਸੁਖਾਂ ਨੂੰ ਨਿਰੂਪਮ ਕਿਹਾ ਗਿਆ ਹੈ। ਸਦਾ ਆਪਣੇ ਆਪ ਨੂੰ ਇਹ ਸੰਦੇਸ਼ ਦਿੰਦੇ ਰਹਿਣਾ ਚਾਹੀਦਾ ਹੈ – "ਹੇ ਆਤਮਾ! ਦੇਖ ਹਾਥੀ, ਮੱਛੀ, ਭੌਰਾ, ਪਤੰਗਾ ਤੇ ਮਿਰਗ ਇਕ ਇਕ ਇੰਦਰੀ ਦੇ ਪਿੱਛੇ ਲੱਗ ਕੇ ਕਿੰਨਾ ਦੁੱਖ ਸਹੇੜ ਲੈਂਦੇ ਹਨ। ਤੂੰ ਤਾਂ ਪੰਜ ਇੰਦਰੀਆਂ ਦੀ ਪਕੜ ਵਿਚ ਦਿਨ ਰਾਤ ਮਗਨ ਹੈਂ – ਫਿਰ ਕਿਹੜਾ ਦੁੱਖ ਹੈ ਜਿਹੜਾ ਤੈਨੂੰ ਭੁਗਤਣਾ ਨਹੀਂ ਪਏਗਾ? ਸੋ ਤ੍ਰਿਸ਼ਨਾ ਦਾ ਤਿਆਗ ਕਰ।

ਪ੍ਰਸਨਮਰਤੀ ਪ੍ਰਕਰਣ ਵਿਚ ਲਿਖਿਆ ਹੈ – "ਕਰੋੜ ਜਨਮ ਧਾਰਨ ਕਰਕੇ ਵੀ ਦੁਰਲਭ ਮਨੁੱਖਾ ਜਨਮ ਨਹੀਂ ਮਿਲਦਾ, ਫਿਰ ਹੇ ਮੇਰੇ ਭੁੱਲੇ ਮਨ, ਆਲਸ ਕੇਹਾ ? ਦੇਵਰਾਜ ਇੰਦਰ ਦੀ ਬੀਤ ਗਈ ਉਮਰ ਵੀ ਉਸ ਪਾਸ ਵਾਪਸ ਨਹੀਂ ਆਈ। ਜਦੋਂ ਕੱਪੜੇ ਫਟ ਜਾਣ ਤਾਂ ਸਿਆਣੇ ਬੰਦੇ ਨੂੰ ਪਤਾ ਹੁੰਦਾ ਹੈ ਸਰੀਰ ਦਾ ਕੁੱਝ ਨਹੀ ਵਿਗੜਿਆ। ਇਸੇ ਪ੍ਰਕਾਰ ਗਿਆਨੀ ਜਾਣਦਾ ਹੈ ਕਿ ਮੌਤ ਨਾਲ ਸਰੀਰ ਨਸ਼ਟ ਹੋ ਜਾਵੇਗਾ ਤਾਂ ਆਤਮਾ ਦਾ ਕੁਝ ਨਹੀਂ ਵਿਗੜੇਗਾ। ਸਰੀਰ ਆਤਮਾ ਦਾ ਓੜ੍ਹਿਆ ਹੋਇਆ ਵਸਤਰ ਹੈ। ਜਿਹੜੇ ਇਹ ਕਹਿੰਦੇ ਹਨ ਕਿ ਸਭ ਵਰਣਾ ਦਾ ਗੁਰੂ ਬ੍ਰਾਹਮਣ ਹੈ – ਇਸ ਲਈ ਉਹ ਮੁਕਤੀ ਦਾ ਅਧਿਕਾਰੀ ਹੈ ਅਗਿਆਨੀ ਹੋਨ। ਜਾਤ ਦਾ ਹਠ ਅਤੇ ਮਾਣ ਮੁਕਤੀ ਦੇ ਰਸਤੇ ਵਿਚ ਵੱਡੀ ਰੁਕਾਵਟ ਹੈ।

ਪੰਜ ਮਹਾਂਵਰਤਾਂ ਦੀ ਪਾਲਣਾ ਕਰਨ ਤੋਂ ਇਲਾਵਾ ਮੁਕਤੀ ਪ੍ਰਾਪਤ ਕਰਨ ਲਈ ਕੁਝ ਹੋਰ ਸੁਝਾਅ ਵੀ ਦਿੱਤੇ ਗਏ ਹਨ ਜਿਨ੍ਹਾਂ ਨੂੰ ਗੁਣ–ਵ੍ਰਤ ਕਿਹਾ ਜਾਂਦਾ ਹੈ। ਗੁਨ–ਵ੍ਰਤ ਗਿਣਤੀ ਵਿਚ ਤਿੰਨ ਹਨ –

I. ਦਿਗਵ੍ਰਤ – ਜਿੰਨਾ ਵਧੀਕ ਫੇਰਾ ਤੋਰਾ ਹੋਵੇਗਾ ਓਨੇ ਵਧੀਕ ਸੰਸਕਾਰ ਪੈਦਾ ਹੋਣਗੇ। ਓਨੇ ਵਧੀਕ ਬੰਧਨ ਪੈਣਗੇ। ਸੋ ਕੁਝ ਸਮੇਂ ਲਈ ਆਪਣੀਆ ਗਤੀ ਵਿਧੀਆਂ ਦਾ ਘੇਰਾ–ਸਥਾਨ ਸੀਮਿਤ ਕਰ ਦੇਣਾ ਚਾਹੀਦਾ ਹੈ। ਸਮਾਂ ਸੀਮਤ ਕਰਨ ਨੂੰ ਦਿਗ–ਵ੍ਰਤ ਕਿਹਾ ਜਾਂਦਾ ਹੈ।

II. ਦੇਸ਼ ਵ੍ਰਤ – ਅਜਿਹਾ ਸਮਾ ਵੀ ਨਿਸ਼ਚਿਤ ਕਰ ਦੇਣਾ ਉਚਿਤ ਹੈ ਜਿਸ ਵਿਚ ਗਤੀ ਨਹੀਂ ਕਰਨੀ। ਇਕਾਂਤ ਵਿਚ ਇੱਕੋ ਥਾਂ ਟਿਕ ਕੇ ਧਿਆਨ ਲਗਾਉਣਾ ਹੈ। ਸੋ ਜਿਵੇਂ ਪਹਿਲੋਂ ਸਮੇਂ ਤੇ ਬੰਧਨ ਲਾਇਆ ਗਿਆ ਸੀ ਉਸੇ ਪ੍ਰਕਾਰ ਸਥਾਨ ਉਤੇ ਬੰਧਨ ਲਾਉਣਾ ਜ਼ਰੂਰੀ ਹੈ।

III. ਅਨਰਥ–ਦੰਡ ਵ੍ਰਤ – ਆਪਣਾ ਕਾਰ ਵਿਹਾਰ, ਸਬੰਧ, ਕੁਝ ਸਮੇਂ ਲਈ ਇਨ੍ਹਾਂ ਨੂੰ ਵੀ ਤਿਆਗਦੇ ਰਹਿਣ ਦਾ ਅਭਿਆਸ ਨਿੱਤ ਕਰਦੇ ਰਹਿਣਾ ਚਾਹੀਦਾ ਹੈ। ਇਹ ਸੋਚਦੇ ਰਹਿਣਾ ਚਾਹੀਦਾ ਹੈ – ਇਹ ਸੰਤਾਨ – ਇਹ ਸੰਪਤੀ ਇਹ ਸਰੀਰ ਮੇਰੇ ਨਹੀਂ ਹਨ। ਬੁਰੇ ਖਿਆਲ ਤਿਆਗ ਦੇਣੇ ਚਾਹੀਦੇ ਹਨ, ਆਲਸ ਛੱਡਣਾ ਚਾਹੀਦਾ ਹੈ। ਨਾ ਆਪ ਬੁਰਾ ਚਿੰਤਨ ਕਰਨਾ ਹੈ ਨਾ ਕਿਸੇ ਹੋਰ ਨੂੰ ਬੁਰਾਈ ਕਰਨ ਦੀ ਪ੍ਰੇਰਨਾ ਦੇਣੀ ਹੈ।

ਅਜਿਹੇ ਵ੍ਰਤਾ ਦਾ ਪਾਲਣ ਕਰਦੇ ਰਹਿਣ ਨਾਲ ਮੁਕਤੀ ਦਾ ਦੁਆਰ ਆਪਣੇ ਆਪ ਖੁੱਲ੍ਹ ਜਾਂਦਾ ਹੈ।

ਜੈਨ ਮੱਤ ਵਿਚ ਪੰਜ ਮਹਾਂਵਰਤਾਂ ਦੀ ਬੜੀ ਮਹੱਤਤਾ ਹੈ। ਵਾਸਤਵ ਵਿਚ ਇਹ ਮਹਾਂਵਰਤ ਭਾਵ ਕਿ ਪੰਜ ਮਹਾਨ ਪ੍ਰਣ ਜੈਨੀ ਨੈਤਿਕ ਸ਼ਾਸਤਰ ਦਾ ਧੁਰਾ ਹਨ। ਸਨਿਆਸੀ ਤਾ ਹੋਰ ਵੀ ਬਹੁਤ ਸਾਰੇ ਪਰਹੇਜ਼ ਅਤੇ ਹਠ ਆਪਣੇ ਜੀਵਨ ਸੰਜਮ ਵਾਸਤੇ ਜ਼ਰੂਰੀ ਸਮਝਦੇ ਹਨ ਪਰ ਗ੍ਰਹਿਸਥੀਆਂ ਲਈ ਵੀ ਜਿਹੜੇ ਅਸੂਲ ਹਰ ਹਾਲਤ ਵਿਚ ਲਾਜ਼ਮੀ ਕਰਾਰ ਦਿੱਤੇ ਹੋਏ ਹਨ ਉਹ ਇਹ ਹਨ :

ੳ. ਅਹਿੰਸਾ

ਅ. ਸੱਤ

ੲ. ਅਸੱਤੇਯ

ਸ. ਅਪਰਿਗ੍ਰਹਿ
ਹ. ਬ੍ਰਹਮਚਰਜ

## ੳ. ਅਹਿੰਸਾ

ਸਾਧਾਰਣ ਅਰਥ ਹੈ ਜ਼ੁਲਮ ਨਾ ਕਰਨਾ। ਦੂਜੇ ਜੀਵਾ ਨੂੰ ਕੇਵਲ ਸਰੀਰਕ ਕਸ਼ਟ ਦੇਣ ਨੂੰ ਹਿੰਸਾ ਨਹੀ ਕਹਿੰਦੇ। ਹਿੰਸਾ ਕਈ ਪ੍ਰਕਾਰ ਦੀ ਹੁੰਦੀ ਹੈ –

### 1. ਮਨ –

ਮਨ ਵਿਚ ਕਿਸੇ ਪ੍ਰਤੀ ਬੁਰੇ ਵਿਚਾਰ ਪੈਦਾ ਹੋ ਜਾਣ ਤਾਂ ਇਹ ਮਾਨਸਿਕ ਹਿੰਸਾ ਹੈ। ਵਾਸਤਵ ਵਿਚ ਇਹ ਬੁਰਾਈ ਦੀ ਜੜ੍ਹ ਹੈ। ਜੇ ਮਨ ਸਵੱਛ ਹੈ ਤੇ ਉਸ ਵਿਚ ਪਾਪ ਕਰਮ ਕਰਨ ਦੀ ਕਲਪਣਾ ਨਹੀਂ ਹੁੰਦੀ ਤਾਂ ਭੌਤਿਕ ਹਿੰਸਾ ਦੀ ਵੀ ਸੰਭਾਵਨਾ ਨਹੀਂ। ਜੇ ਮਨੁੱਖ ਮਨ ਵਿਚ ਪਾਪ ਲੋਚਦਾ ਹੈ ਪਰ ਇਨ੍ਹਾਂ ਵਿਚਾਰਾਂ ਨੂੰ ਅਮਲੀ ਰੂਪ ਨਹੀਂ ਦਿੰਦਾ ਤਦ ਵੀ ਉਹ ਹਿੰਸਕ ਹੈ। ਬੁਰਾਈ ਜੋ ਮਨ ਵਿਚ ਪੈਦਾ ਹੋ ਰਹੀ ਹੈ ਤਾਂ ਕਦੀ ਨਾ ਕਦੀ ਉਹ ਕਰਮ ਵਿਚ ਵੀ ਪ੍ਰਗਟ ਹੋ ਜਾਵੇਗੀ। ਸੋ ਲੋੜ ਹੈ ਹਰ ਵਕਤ ਮਨ ਉਤੇ ਸਖਤ ਪਹਿਰਾ ਦੇਣ ਦੀ। ਅਭਿਆਸ ਨਾਲ ਸਭ ਵਿਅਕਤੀ ਸੰਜਮੀ ਹੋ ਜਾਂਦੇ ਹਨ ਤੇ ਫਿਰ ਜੀਵਨ ਵਿਚ ਪੈਦਾ ਹੋਇਆ ਸਹਿਜ ਚੰਗੇ ਕੰਮਾਂ ਦੀ ਪ੍ਰੇਰਨਾ ਦਿੰਦਾ ਹੈ, ਮਾੜੇ ਕੰਮਾਂ ਤੋਂ ਬਚਾਉਂਦਾ ਹੈ।

### 2. ਬਚਨ –

ਬੁਰੇ ਬੋਲ ਬੋਲ ਕੇ ਹਿਰਦਾ ਦੁਖਾਉਣਾ ਦੂਜੀ ਪ੍ਰਕਾਰ ਦੀ ਹਿੰਸਾ ਹੈ। ਝੂਠ ਨਹੀਂ ਬੋਲਣਾ। ਝੂਠ ਵੀ ਹਿੰਸਾ ਦਾ ਹੀ ਇਕ ਰੂਪ ਹੈ। ਅਜਿਹਾ ਸੱਚ ਵੀ ਬੋਲਣ ਦੀ ਕੋਈ ਜ਼ਰੂਰਤ ਨਹੀਂ ਜਿਹੜਾ ਕਿਸੇ ਹੋਰ ਲਈ ਕਸ਼ਟਦਾਈ ਹੈ। ਸੱਚ ਬੋਲਣ ਪਿੱਛੇ ਜੇ ਬੁਰੀ ਮਨਸਾ ਕੰਮ ਕਰਦੀ ਹੈ ਤਦ ਵੀ ਇਹ ਨਿੰਦਣਯੋਗ ਹੈ। ਅਜਿਹੇ ਬਿਰਤਾਂਤ ਕਿੱਸੇ ਕਹਾਣੀਆ ਕਵਿਤਾਵਾਂ ਸੁਣਾਉਂਣੀਆਂ ਜਿਨ੍ਹਾਂ ਨਾਲ ਸਰੋਤੇ ਕੁਰਾਹੇ ਪੈ ਜਾਣ, ਵੀ ਹਿੰਸਾ ਹੈ।

### 3. ਕਰਮ –

ਕਿਸੇ ਜੀਵ ਉਤੇ ਜਬਰ ਜ਼ਿਆਦਤੀ ਨਹੀ ਕਰਨੀ। ਪਸ਼ੂਆ ਨੂੰ ਹਰ ਵਕਤ ਬੰਨ੍ਹ ਕੇ ਰੱਖਣਾ, ਉਨ੍ਹਾਂ ਤੋਂ ਇੰਨਾ ਕੰਮ ਲੈਣਾ ਜਿੰਨਾ ਉਨ੍ਹਾਂ ਦੀ ਸਮੱਰਥਾ ਵਿਚ ਨਹੀਂ, ਹਿੰਸਾ ਹੈ। ਬੇਜ਼ਬਾਨ ਪਸ਼ੂ ਕੁਝ ਨਹੀਂ ਆਖ ਸਕਦੇ, ਨਾ ਉਜ਼ਰ ਇਤਰਾਜ਼ ਕਰ ਸਕਦੇ ਹਨ ਪਰ ਇਨ੍ਹਾਂ ਨਾਲ ਧੱਕਾ ਕਰਾਂਗੇ ਤਾ ਉਸ ਦਾ ਪਾਪ ਸਾਡੇ ਕਰਮਾਂ ਨੂੰ ਬੁਰੇ ਬਣਾ ਕੇ ਆਤਮਾ ਉਤੇ ਚਿਪਕਾ ਦਏਗਾ ਜੋ ਸਾਡੀ ਮੁਕਤੀ ਵਿਚ ਵਿਘਨਕਾਰੀ ਹੋਵੇਗਾ। ਆਪ ਨਾ ਸਹੀ, ਕਿਸੇ ਹੋਰ ਰਾਹੀ ਹਿੰਸਾ ਕਰਵਾਉਣੀ ਵੀ ਓਨਾ ਹੀ ਵੱਡਾ ਪਾਪ ਹੈ। ਜੈਨੀ ਗ੍ਰੰਥਾਂ ਵਿਚ ਚਾਰ ਪ੍ਰਕਾਰ ਦੀ ਕਰਮ ਹਿੰਸਾ ਦਾ ਜ਼ਿਕਰ ਆਉਂਦਾ ਹੈ :

1. ਆਰੰਭੀ ਹਿੰਸਾ
2. ਉਦਯੋਗੀ ਹਿੰਸਾ
3. ਵਿਰੋਧੀ ਹਿੰਸਾ
4. ਸੰਕਲਪੀ ਹਿੰਸਾ

ਸੰਸਾਰ ਵਿਚ ਅਨੇਕ ਪ੍ਰਕਾਰ ਦੇ ਜੀਵ ਹਨ। ਕੁੱਝ ਜੀਵ ਵਿਕਸਿਤ ਹਨ ਕੁਝ ਅਵਿਕਸਿਤ। ਜਿਹੜੇ ਵਿਕਸਿਤ ਜੀਵ ਤੁਰ ਫਿਰ ਸਕਦੇ ਹਨ ਉਨ੍ਹਾਂ ਨੂੰ 'ਤਰਸ' ਕਿਹਾ ਜਾਂਦਾ ਹੈ। ਅਵਿਕਸਿਤ ਜੀਵਾਂ ਨੂੰ ਸਥਾਵਰ ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਇਕ ਇੰਦਰੀ ਵਾਲੇ ਜਾ ਦੋ ਇੰਦਰੀਆ ਵਾਲੇ ਪ੍ਰਾਣੀ ਆਉਂਦੇ ਹਨ। ਬਨਸਪਤੀ ਅਵਿਕਸਤ ਜੀਵ ਹੈ। ਮਨੁੱਖਾਂ ਨੂੰ ਭੋਜਨ ਦੀ ਜ਼ਰੂਰਤ ਹੈ। ਫਲ ਸਬਜੀਆਂ ਅਨਾਜ ਜੀਵਤ ਪ੍ਰਾਣੀ ਹਨ। ਇਨ੍ਹਾਂ ਨੂੰ ਸੇਵਨ ਕਰਨਾ ਭਾਵੇਂ ਹਿੰਸਾ ਹੈ ਪਰ ਇਸ ਬਗੈਰ ਗੁਜ਼ਾਰਾ ਨਹੀਂ। ਜੀਵਨ ਨੂੰ ਆਸਰਾ ਦੇਣ ਵਾਲੀਆ ਇਨ੍ਹਾਂ ਚੀਜ਼ਾਂ ਦੀ ਵਰਤੋਂ ਆਰੰਭੀ ਹਿੰਸਾ ਹੈ। ਇਸ ਵਿਚ ਪਾਪ ਦੀ ਮਾਤਰਾ ਬਹੁਤ ਘੱਟ ਹੈ।

ਗ੍ਰਹਿਸਥ ਚਲਾਉਣ ਲਈ ਬਾਲ ਬੱਚਿਆਂ ਦੀ ਪਰਿਵਰਸ਼ ਤੇ ਘਰ ਲਈ ਹੋਰ ਲੋੜੀਂਦੀ ਸਮੱਗਰੀ ਇਕੱਤਰ ਕਰਨ ਵਾਸਤੇ ਖੇਤੀ ਕੀਤੀ ਜਾਂਦੀ ਹੈ, ਪਸ਼ੂ ਪਾਲੇ ਜਾਂਦੇ ਹਨ। ਵਪਾਰ ਹਿਤ ਹੋਵੇ ਜਾਂ ਘਰ ਵਿਚ ਵਰਤੋਂ ਵਾਸਤੇ, ਜਿਹੜੀ ਹਿੰਸਾ ਕੀਤੀ ਜਾਂਦੀ ਹੈ ਉਸ ਨੂੰ ਵਿਰੋਧੀ ਹਿੰਸਾ ਕਿਹਾ ਜਾਂਦਾ ਹੈ। ਇਹ ਹਿੰਸਾ ਪਾਪ ਨਹੀਂ ਹੁੰਦੀ।

ਚੌਥੀ ਪ੍ਰਕਾਰ ਦੀ ਹਿੰਸਾ ਸੰਕਲਪੀ ਹਿੰਸਾ ਹੈ। ਇਸ ਵਿਚ ਬੇਕਸੂਰ ਜੀਵਾਂ ਦੀ ਆਪਣੇ ਨਿੱਜੀ ਹਿੱਤਾਂ ਨੂੰ ਸਾਹਮਣੇ ਰੱਖ ਕੇ ਕੀਤੀ ਹਿੰਸਾ ਆਉਂਦੀ ਹੈ। ਜਿਹੜਾ ਰਾਜਾ ਆਪਣੇ ਰਾਜ ਦੀਆਂ ਹੱਦਾਂ ਵਧਾਉਣ ਲਈ ਸਰਹੱਦ ਉਤੇ ਜਾ ਕੇ ਧਾਵਾ ਬੋਲਦਾ ਹੈ – ਡਾਕੂ ਧੰਨ ਸੰਪਤੀ ਹਥਿਆਉਣ ਲਈ ਹੱਲਾ ਕਰਦਾ ਹੈ ਕੋਈ ਜੀਭ ਰਸ ਹਿਤ ਜਾ ਪੈਸੇ ਵੱਟਣ ਖਾਤਰ ਪਸ਼ੂਆਂ ਨੂੰ ਕਤਲ ਕਰਦਾ ਹੈ ਉਹ ਸੰਕਲਪੀ ਹਿੰਸਾ ਵਿਚ ਸ਼ਾਮਲ ਹੈ। ਸਭ ਤੋਂ ਵਧੀਕ ਨਿੰਦਣਯੋਗ ਹਿੰਸਾ ਇਹੀ ਹੈ। ਕੁੱਝ ਲੋਕ ਆਖਦੇ ਹਨ ਕਿ ਮੈਂ ਜੀਵ ਨੂੰ ਨਹੀਂ ਮਾਰਿਆ – ਕਿਸੇ ਹੋਰ ਨੇ ਮਾਰਿਆ ਹੈ। ਜੇ ਮੈਂ ਨਹੀਂ ਮਾਰਿਆ – ਕਿਸੇ ਹੋਰ ਨੇ ਮਾਰਿਆ ਹੈ ਤਾਂ ਜੇ ਮੈਂ ਖਾ ਲਵਾ ਤਾ ਮੈਨੂੰ ਪਾਪ ਨਹੀਂ ਲੱਗੇਗਾ – ਉਸਨੂੰ ਲਗੇਗਾ ਜਿਸ ਨੇ ਇਹ ਮਾਰਿਆ ਹੈ। ਇਹ ਗੱਲ ਸਹੀ ਨਹੀਂ। ਜੇ ਗਾਹਕ ਦੁਕਾਨ ਉਪਰ ਮੀਟ ਖਰੀਦਣ ਨਹੀਂ ਜਾਣਗੇ ਤਾਂ ਦੁਕਾਨਦਾਰ ਹਿੰਸਾ ਕਿਉਂ ਕਰੇਗਾ। ਸੋ ਅਸਿੱਧੇ ਢੰਗ ਰਾਹੀਂ ਕੀਤੀ ਗਈ ਹਿੰਸਾ ਵੀ ਅਨੁਚਿਤ ਹੈ।

ਉਪਰੋਕਤ ਸਾਰੇ ਪਰਕਾਰ ਦੀ ਹਿੰਸਾ ਵਿਚੋਂ ਗ੍ਰਹਿਸਥੀ ਲੋਕ ਸਭ ਤੋਂ ਪਹਿਲਾ ਸੰਕਲਪੀ ਹਿੰਸਾ ਦਾ ਤਿਆਗ ਕਰਦੇ ਹਨ। ਫਿਰ ਜਿੰਨੀ ਕਿਸੇ ਦੀ ਸਮੱਰਥਾ ਹੋਵੇ, ਬਾਕੀ ਤਿੰਨ ਪ੍ਰਕਾਰ ਦੀ ਹਿੰਸਾ ਤੋਂ ਦੂਰ ਰਹਿਣ ਦਾ ਯਤਨ ਕਰਦੇ ਰਹਿਣਾ ਚਾਹੀਦਾ ਹੈ।

ਜੈਨੀਆਂ ਨੇ ਯੱਗ ਆਦਿਕ ਵਿਚ ਬ੍ਰਾਹਮਣਾਂ ਵਲੋਂ ਕੀਤੀ ਜਾਂਦੀ ਪਸ਼ੂਬਲੀ ਦੀ ਕਰੜੀ ਨਿੰਦਿਆ ਕੀਤੀ ਤੇ ਕਿਹਾ – ਜੇ ਜੀਵ ਹੱਤਿਆ ਕਰਨ ਨਾਲ ਜੀਵ ਨੂੰ ਮੁਕਤੀ ਮਿਲਦੀ ਹੈ ਤਾਂ ਆਪਣੇ ਮਾਤਾ-ਪਿਤਾ ਦੀ ਹੱਤਿਆ ਕਿਉਂ ਨਹੀਂ ਕਰਦੇ? ਦੂਜਿਆਂ ਦੀ ਹੱਤਿਆ ਕਰਨ ਦਾ ਹੱਕ ਤੁਹਾਨੂੰ ਕਿਸ ਨੇ ਦਿੱਤਾ? ਇਥੋਂ ਤਕ ਕਿ ਜੇ ਕੋਈ

ਜੀਵ ਕਸ਼ਟ ਵਿਚ ਹੈ ਉਸ ਨੂੰ ਵੀ ਨਹੀਂ ਮਾਰਨਾ ਕਿਉਂਕਿ ਅਗਲੇ ਜਨਮ ਵਿਚ ਇਹ ਇਸ ਤੋਂ ਵੀ ਵਧੀਕ ਪੀੜਿਤ ਹੋ ਜਾਵੇ ਕੌਣ ਜਾਣਦਾ ਹੈ ? ਸਥਾਨਕਵਾਸੀ ਜੈਨੀ ਇਹੀ ਪ੍ਰਾਰਥਨਾ ਕਰਦੇ ਸਨ – "ਜੀਵਨ ਮਹਾਨ ਹੈ – ਮੈਂ ਇਸ ਨੂੰ ਨਸ਼ਟ ਕਰਨ ਤੋਂ ਹਰ ਪ੍ਰਕਾਰ ਬਚਾਂਗਾ – ਜਾਣ ਕੇ ਜਾ ਅਣਜਾਣੇ, ਹੱਤਿਆ ਨਹੀਂ ਕਰਾਂਗਾ, ਕੀੜਿਆਂ ਦੀ ਹੱਤਿਆਂ ਵੀ ਨਹੀਂ ਕਰਾਂਗਾ – ਨਿੱਕੇ, ਸੂਖ਼ਮ, ਇਕ ਇੰਦਰੀ ਵਾਲੇ ਜੀਵ ਵੀ ਨਸ਼ਟ ਨਹੀਂ ਕਰਾਂਗਾ। ਜਿੰਨਾ ਚਿਰ ਜਿਊਂਦਾ ਰਹਾਂਗਾ ਨਾ ਹੱਤਿਆ ਕਰਾਂਗਾ ਨਾ ਕਰਨ ਦਿਆਂਗਾ – ਮਨ ਬਚਨ ਕਰਮ ਕਰਕੇ ਵੀ ਨਹੀਂ। ਮੈ ਇਹ ਪਹਿਲਾ ਪ੍ਰਣ ਲੈ ਲਿਆ ਹੈ। ਮੈਨੂੰ ਪਤਾ ਹੈ ਹਿੰਸਾ ਕੀ ਹੁੰਦੀ ਹੈ – ਪਰ ਮੈਂ ਕਰਾਂਗਾ ਨਹੀਂ – ਮੈਂ ਦੁਹਰਾਉਂਦਾ ਰਹਾਗਾ ਕਿ ਜੀਵਾ ਨੂੰ ਬੰਨ੍ਹਣਾ, ਮਾਰਨਾ, ਅੰਗਹੀਣ ਕਰਨਾ, ਬਹੁਤਾ ਕੰਮ ਲੈਣਾ ਤੇ ਘੱਟ ਖਾਣ ਨੂੰ ਦੇਣਾ ਪਾਪ ਹੈ।" ਸਮਾਧੀ ਵਿਚ ਬੈਠੇ ਸਾਧੂਆਂ ਨੂੰ ਜ਼ਮੀਨ ਵਿਚ ਟੋਇਆ ਪੁੱਟ ਕੇ ਨਹੀਂ ਦੱਬਣਾ।

ਮਨ, ਬਚਨ ਅਤੇ ਕਰਮ ਦੀ ਅਹਿੰਸਾ ਦੇ ਪਾਲਣ ਨੂੰ ਰਤਨਤ੍ਰੀਯ ਆਖਿਆ ਜਾਂਦਾ ਹੈ। ਰਤਨਤ੍ਰੀਯ ਦਾ ਅਰਥ ਹੈ ਤਿੰਨ ਰਤਨ। ਇਨ੍ਹਾਂ ਤਿੰਨ੍ਹਾ ਰਤਨਾਂ ਵਿਚੋਂ ਕਿਸੇ ਇਕ ਦੀ ਅਣਹੋਂਦ ਵੀ ਮਨੁੱਖ ਨੂੰ ਅਧਰਮੀ ਬਣਾ ਦਿੰਦੀ ਹੈ।

## ਅ. ਸੱਤ

ਝੂਠ ਦਾ ਤਿਆਗ ਮਨੁੱਖ ਨੂੰ ਧਰਮਪੰਥ ਉਤੇ ਸਿੱਧੀ ਦਿਸ਼ਾ ਵਿਚ ਲੈ ਕੇ ਚਲਦਾ ਹੈ। ਝੂਠ ਦੇ ਪਿਛੇ ਲੋਭ ਲਾਲਚ ਜਾ ਹੋਰ ਮਾਨਸਿਕ ਵਿਕਾਰ ਕ੍ਰਿਆਸ਼ੀਲ ਹੁੰਦੇ ਹਨ। ਜਿਥੇ ਝੂਠ ਹੈ ਉਥੇ ਧਰਮ ਨਹੀਂ। ਮਿੱਠੇ ਅਤੇ ਹਿਤਕਾਰੀ ਵਚਨ ਬੋਲਣੇ ਚਾਹੀਦੇ ਹਨ ਜੋ ਆਤਮਾ ਨੂੰ ਕਸ਼ਟ ਪੁਚਾਣ ਦੀ ਬਜਾਇ ਸੁਖ ਪ੍ਰਦਾਨ ਕਰਨ। ਕਰੋਧ ਵਿਚ ਆ ਕੇ ਆਮ ਤੌਰ ਤੇ ਝੂਠ ਬੋਲਿਆ ਜਾਂਦਾ ਹੈ। ਕਰੋਧ ਆਉਣ ਉਤੇ ਮੋਨ ਧਾਰਣ ਕਰ ਲਵੋ। ਖਿਮਾ ਕਰਨ ਨਾਲ ਮਨ ਵਧੀਕ ਲੰਮੇ ਸਮੇਂ ਲਈ ਸ਼ਾਂਤ ਤੇ ਸੁਖੀ ਰਹਿੰਦਾ ਹੈ। ਝੂਠ ਅਤੇ ਕ੍ਰੋਧ ਕਲੇਸ਼ ਦੀ ਜੜ੍ਹ ਹਨ ਤੇ ਇਨਾਂ ਦਾ ਅੰਤ ਨਹੀਂ – ਲਗਾਤਾਰ ਵਧਦੇ ਰਹਿੰਦੇ ਹਨ। ਨਾ ਕਿਸੇ ਤੋਂ ਡਰ ਕੇ ਝੂਠ ਬੋਲਣਾ ਹੈ (ਭੈਵਸ਼ ਭਾਸ਼ਨ ਵਰਜਨ) ਨਾ ਲਾਲਚ ਵੱਸ, (ਲੋਭ ਵਸ਼ ਭਾਸ਼ਨਵਰਜਨ), ਹਾਸੇ ਮਜ਼ਾਕ ਵਿਚ ਵੀ ਝੂਠ ਬੋਲਣ ਦੀ ਮਨਾਹੀ ਹੈ (ਹਾਸਯ ਵਸ਼ ਭਾਸ਼ਨ ਵਰਜਨ)। ਹੇਠ ਲਿਖੀਆਂ ਪੰਜ ਗੱਲਾਂ ਕਰਨੀਆਂ ਬਹੁਤ ਜ਼ਰੂਰੀ ਹਨ –

1. ਕਿਸੇ ਉਪਰ ਝੂਠਾ ਇਲਜ਼ਾਮ ਨਹੀਂ ਲਾਉਣਾ
2 ਕਿਸੇ ਦੇ ਭੇਦ ਦੂਜਿਆਂ ਸਾਹਮਣੇ ਪਰਗਟ ਨਹੀ ਕਰਨੇ
3. ਵਿਸ਼ਵਾਸਘਾਤ ਨਹੀਂ ਕਰਨਾ
4. ਗਲਤ ਸਲਾਹ ਦੇ ਕੇ ਗੁਮਰਾਹ ਨਹੀ ਕਰਨਾ
5. ਜਾਲਸਾਜ਼ੀ, ਭਾਵ ਝੂਠੇ ਪਰਮਾਣ ਪੱਤਰ ਜਾਂ ਹੋਰ ਦਸਤਾਵੇਜ਼ ਤਿਆਰ ਨਹੀਂ ਕਰਨੇ

ਝੂਠ ਬੋਲ ਕੇ ਕਿਸੇ ਦਾ ਰਿਸ਼ਤਾ ਤੈਅ ਨਹੀ ਕਰਨਾ – ਕੁੜੀ ਜਾਂ ਮੁੰਡੇ ਦੇ ਜਿੰਨੇ ਗੁਣ ਹਨ ਓਨੇ ਹੀ ਦੱਸਣੇ, ਜਾਇਦਾਦ ਆਦਿਕ ਵਧਾ ਕੇ ਨਹੀਂ ਦੱਸਣੀ। ਪਸ਼ੂ ਵੇਚਣ ਵੇਲੇ ਵੀ ਵੱਧ ਪੈਸੇ ਦੇ ਲੋਭ ਹੇਠ ਅਜਿਹਾ ਨਹੀਂ ਕਰਨਾ ਕਿ ਜਿੰਨਾ ਕੁ ਗਾਂ

ਮੱਝ ਦੁਧ ਦਿੰਦੀ ਹੈ ਉਸ ਤੋਂ ਵਧੀਕ ਦੱਸਕੇ ਠੱਗੀ ਮਾਰੋ। ਅਚੱਲ ਜਾਇਦਾਦ ਵੇਚਣ ਵੇਲੇ ਵੀ ਹੇਰਾਫੇਰੀ ਨਹੀਂ ਕਰਨੀ। ਕੋਈ ਤੁਹਾਡੇ ਪਾਸ ਅਮਾਨਤ ਰੱਖ ਗਿਆ ਹੋਵੇ ਉਹ ਵਾਪਸ ਕਰਨੀ ਹੈ। ਭਾਵੇਂ ਰਸੀਦ ਵੀ ਉਸ ਨੇ ਨਾ ਲਈ ਹੋਵੇ। ਪੰਚਾਇਤ ਵਿਚ ਜਾਂ ਕਿਸੇ ਵੀ ਹੋਰ ਥਾ ਝੂਠੀ ਗਵਾਹੀ ਨਹੀਂ ਦੇਣੀ। ਜੇ ਤੁਸੀਂ ਕਿਸੇ ਅੰਗਹੀਣ ਵਿਅਕਤੀ ਨੂੰ ਜਾ ਸਖਤ ਕਸ਼ਟ ਵਿਚ ਪਏ ਕਿਸੇ ਹੋਰ ਬੰਦੇ ਨੂੰ ਦੇਖੋ ਤਾਂ ਤੁਰੰਤ ਸੋਚੋ ਕਿ ਇਸ ਨੇ ਉਪਰ ਲਿਖੇ ਗਲਤ ਕੰਮਾਂ ਵਿਚੋਂ ਕੋਈ ਨਾ ਕੋਈ ਪਿਛਲੇ ਜਨਮ ਵਿਚ ਅਵੱਸ਼ ਕੀਤਾ ਸੀ। ਜੈਨੀਆਂ ਦੀ ਪ੍ਰਾਰਥਨਾ ਇਸ ਸਬੰਧੀ ਇਹ ਹੈ –

> "ਮੈਂ ਪ੍ਰਣ ਕਰਦਾ ਹਾ ਕਿ ਰਿਸ਼ਤੇ ਤੈਅ ਕਰਨ ਵੇਲੇ, ਵਪਾਰ ਵਿਚ ਅਤੇ ਗਵਾਹੀ ਦੇਣ ਵਕਤ ਝੂਠ ਨਹੀਂ ਬੋਲਾਂਗਾ। ਜਿੰਨਾ ਚਿਰ ਜੀਵਤ ਹਾਂ ਗਲਤ ਕੰਮ ਨਹੀਂ ਕਰਾਂਗਾ ਅਤੇ ਮੈਨੂੰ ਪਤਾ ਹੈ ਕਿ ਝੂਠ ਬੋਲਣਾ, ਭੇਦ ਖੋਲ੍ਹਣੇ, ਦੁਰਬਚਨ ਬੋਲਣੇ, ਗੁਮਰਾਹ ਕਰਨਾ ਤੇ ਝੂਠਾ ਵਹੀਖਾਤਾ ਤਿਆਰ ਕਰਨਾ ਗਲਤ ਕੰਮ ਹਨ। ਮੈਂ ਇਹ ਨਹੀਂ ਕਰਾਂਗਾ।"

## ੲ. ਅਸਤੇਯ

ਅਸਤੇਯ ਸ਼ਬਦ ਦਾ ਭਾਵ ਹੈ ਚੋਰੀ ਨਾ ਕਰਨਾ। ਚੋਰ ਦਾ ਅਰਥ ਵੀ ਵਿਸ਼ਾਲ ਅਰਥਾਂ ਵਾਲਾ ਹੈ। ਕਿਸੇ ਦੀ ਵਸਤੂ ਚੁਰਾ ਲੈਣੀ ਤਾਂ ਸਿੱਧਾ ਅਪਰਾਧ ਹੈ ਹੀ – ਜੇ ਕੋਈ ਮਨੁੱਖ ਆਪਣੀ ਵਸਤੂ ਕਿਤੇ ਭੁੱਲ ਗਿਆ ਹੈ, ਉਸ ਦਾ ਪ੍ਰਯੋਗ ਕਰਨਾ ਵੀ ਚੋਰੀ ਹੈ। ਕਿਸੇ ਹੋਰ ਮਨੁੱਖ ਨੂੰ ਉਕਸਾ ਕੇ ਪਰਾਈ ਵਸਤੂ ਉਤੇ ਉਸ ਦਾ ਅਧਿਕਾਰ ਕਰਵਾ ਦੇਣਾ ਵੀ ਚੋਰੀ ਹੈ। ਗੁਰੂ ਨੇ ਜਿਹੜਾ ਲਿਬਾਸ ਪਹਿਨਣ ਦੀ ਆਗਿਆ ਦਿੱਤੀ ਹੈ ਉਹ ਛੱਡ ਕੇ ਕੋਈ ਹੋਰ ਭੇਖ ਕਰਨਾ ਚੋਰੀ ਹੈ। ਜਿਸ ਪਰਾਏ ਦੇਸ਼, ਪ੍ਰਾਤ ਵਿਚ ਬਿਨਾ ਰਾਜੇ ਦੀ ਆਗਿਆ ਘੁੰਮ ਰਹੇ ਹੋ ਉਹ ਚੋਰੀ ਹੈ। ਜਿਸ ਘਰ ਵਿਚ ਠਹਿਰੋ ਉਸ ਘਰ ਦੇ ਮਾਲਕ ਦੀ ਆਗਿਆ ਲੈਣੀ ਆਵੱਸ਼ਕ ਹੈ।

ਮਨ, ਬਚਨ ਅਤੇ ਕਰਮ ਰਾਹੀਂ ਪਰਾਈ ਵਸਤੂ ਨੂੰ ਬਿਨਾ ਆਗਿਆ ਦੇ ਆਪਣੇ ਕਬਜ਼ੇ ਵਿਚ ਕਰਨਾ ਅਨੁਚਿਤ ਹੈ। ਚੋਰੀ ਦੀਆ ਦੋ ਕਿਸਮਾ ਹਨ –

1. ਸੂਖ਼ਮ ਚੋਰੀ
2. ਸਥੂਲ ਚੋਰੀ

ਸੂਖ਼ਮ ਚੋਰੀ ਵਿਚ ਨਿਕੇ ਮੋਟੇ ਅਜਿਹੇ ਕਰਮ ਆ ਜਾਂਦੇ ਹਨ ਜਿਹੜੇ ਗ੍ਰਹਿਸਥੀ ਲੋਕ ਸਹਿਜ ਸੁਭਾਇ ਆਪਣੇ ਪਰਿਵਾਰ ਲਈ ਕਰ ਲੈਂਦੇ ਹਨ, ਜਿਵੇਂ ਜੰਗਲ ਵਿਚੋਂ ਸਾਗ, ਕੰਦ ਮੂਲ, ਲੱਕੜੀ, ਫਲ ਆਦਿਕ ਪ੍ਰਾਪਤ ਕਰਨਾ। ਪਰ ਸਮਾਜ ਅਤੇ ਕਾਨੂੰਨ ਦੀਆਂ ਨਜ਼ਰਾਂ ਵਿਚ ਜਿਹੜੀ ਚੋਰੀ ਦੰਡ ਯੋਗ ਹੈ ਉਹ ਸਥੂਲ ਚੋਰੀ ਅਖਵਾਉਂਦੀ ਹੈ ਜਿਵੇਂ ਸੰਨ੍ਹ ਲਾਉਣੀ, ਜੇਬ ਕੁਤਰਨੀ, ਡਾਕਾ ਮਾਰਨਾ, ਵਿਆਜ ਦੇ ਬਹਾਨੇ ਸਾਲਾਂ ਤਕ ਗਰੀਬਾਂ/ਲੋੜਵੰਦਾਂ ਨੂੰ ਲੁੱਟਦੇ ਰਹਿਣਾ। ਅਸਤੇਯ ਤੋਂ ਬਚਣ ਲਈ ਹੇਠ ਲਿਖੇ ਪੰਜ ਕਰਮ ਕਰਨ ਤੋਂ ਬਚੋ –

1. ਚੋਰੀ ਦਾ ਮਾਲ ਖਰੀਦਣ ਤੋਂ

2. ਚੋਰ ਦੀ ਕਿਸੇ ਵੀ ਪ੍ਰਕਾਰ ਦੀ ਮੱਦਦ ਕਰਨ ਤੋਂ
3. ਸਰਕਾਰੀ ਟੈਕਸ ਨਾ ਦੇਣ ਤੋਂ
4. ਘੱਟ ਨਾਪਤੋਲ ਦੇ ਵੱਟੇ ਰੱਖਣ ਤੋਂ
5 ਮਿਲਾਵਟ ਕਰਨ ਤੋਂ

ਰਾਹਗੀਰਾਂ ਨੂੰ ਲੁੱਟਣਾ ਨਹੀਂ, ਖੇਤ ਵਿਚ ਪਈਆ ਭਰੀਆ ਵਿਚੋਂ ਚੋਰੀ ਨਹੀਂ ਕਰਨੀ। ਆਪਣੀ ਚਾਬੀ ਨਾਲ ਕਿਸੇ ਦਾ ਜੰਦਰਾ ਨਹੀਂ ਖੋਹਲਣਾ। ਕਿਸੇ ਦੀ ਗੁੰਮ ਹੋਈ ਰਕਮ ਤੇ ਕਬਜਾ ਨਹੀ ਕਰਨਾ। ਜੈਨੀ ਪ੍ਰਾਰਥਨਾ ਹੈ –

> "ਮੈਨੂੰ ਪਤਾ ਹੈ ਪੰਜ ਪ੍ਰਕਾਰ ਦੀ ਚੋਰੀ ਕਿਹੜੀ ਹੁੰਦੀ ਹੈ। ਮੈਂ ਚੋਰੀ ਨਹੀ ਕਰਾਂਗਾ। ਅਜਿਹਾ ਕੁੱਝ ਨਹੀਂ ਕਰਾਂਗਾ ਜੋ ਸ਼ੱਕੀ ਹੋਵੇ। ਜਿੰਨਾ ਚਿਰ ਮੈ ਜੀਵਾਗਾ ਇਸ ਪ੍ਰਣ ਦੀ ਲਗਾਤਾਰ ਪਾਲਣਾ ਕਰਾਗਾ। "

ਜਿਹੜਾ ਬੰਦਾ ਉਕਤ ਪੰਜਾਂ ਵਿਚੋਂ ਕਿਸੇ ਇਕ ਪ੍ਰਕਾਰ ਦੀ ਚੋਰੀ ਕਰਦਾ ਹੈ ਉਸ ਦਾ ਜਨਮ ਗਰੀਬ ਘਰ ਵਿਚ ਹੁੰਦਾ ਹੈ। ਜਿਹੜਾ ਵਧੀਕ ਚੋਰੀਆਂ ਕਰਦਾ ਹੈ ਉਹ ਸਾਰੀ ਉਮਰ ਕਿਸੇ ਦਾ ਗੁਲਾਮ ਰਹੇਗਾ।

## ਸ. ਅਪਰਿਗ੍ਰਹਿ

ਅਪਰਿਗ੍ਰਹਿ ਸਬਦ ਦਾ ਭਾਵ ਹੈ ਸੰਸਾਰਕ ਵਸਤਾ ਪ੍ਰਤਿ ਹੇਜ ਨਾ ਜਤਾਉਣਾ। ਅਸੀਂ ਆਮ ਦੇਖਦੇ ਹਾਂ ਕਿ ਗ੍ਰਹਿਸਥੀ ਲੋਕਾਂ ਨੂੰ ਜ਼ਰੂਰਤ ਦੀਆਂ ਜਿਹੜੀਆ ਵਸਤਾਂ ਦੀ ਲੋੜ ਹੁੰਦੀ ਹੈ ਉਹ ਪੂਰੀਆਂ ਕਰਨ ਤੋਂ ਬਾਅਦ ਵੀ ਉਨ੍ਹਾ ਵਿਚ ਹੋਰ ਸੰਪਤੀ/ਵਸਤਾ ਇਕੱਠੀਆਂ ਕਰਨ ਦੀ ਹਵਸ ਕੰਮ ਕਰਦੀ ਰਹਿੰਦੀ ਹੈ। ਜੀਵਨ ਲਈ ਜ਼ਰੂਰੀ ਵਸਤਾਂ ਪ੍ਰਾਪਤ ਕਰਨ ਨੂੰ ਬੁਰਾਈ ਨਹੀਂ ਮੰਨਿਆ ਗਿਆ ਪਰ ਵਸਤਾਂ ਦਾ ਭੰਡਾਰ ਜਮ੍ਹਾ ਕਰਨਾ ਵਾਸਤਵ ਵਿਚ ਹੋਰ ਜਰੂਰਤਮੰਦਾਂ ਦਾ ਹੱਕ ਮਾਰਨਾ ਹੈ। ਜਿੰਨੀ ਵਧੀਕ ਹਵਸ ਵਧੇਗੀ, ਉਨਾ ਹੀ ਮਨ ਅਸਾਂਤ ਹੋਵੇਗਾ। ਕਰਮ ਅਸ਼ੁੱਧ ਹੋਣਗੇ ਤੇ ਮੁਕਤੀ ਨਹੀਂ ਮਿਲੇਗੀ। ਸਾਧੂਆਂ ਲਈ ਜ਼ਰੂਰੀ ਹੈ ਕਿ ਜ਼ਰੂਰਤ ਤੋਂ ਵਧੀਕ ਭੋਜਨ ਨਹੀ ਖਾਣਾ ਤੇ ਵਸਤਰ, ਕੰਬਲ ਆਦਿਕ ਘੱਟ ਤੋ ਘੱਟ ਆਪਣੇ ਪਾਸ ਰੱਖਣੇ ਹਨ।

ਇਸ ਸਬੰਧੀ ਜੈਨੀਆਂ ਦੀ ਪ੍ਰਾਰਥਨਾ ਹੈ –

> "ਮੈ ਪ੍ਰਣ ਕਰਦਾ ਹਾਂ ਕਿ ਆਪਣੀ ਜ਼ਰੂਰਤ ਤੋਂ ਵਧੀਕ ਮੈਂ ਇਹ ਸਭ ਚੀਜ਼ਾਂ ਨਹੀਂ ਰੱਖਾਂਗਾ – ਕੁਝ ਮਕਾਨ, ਖੇਤ, ਸੀਮਤ ਸੋਨਾ ਚਾਂਦੀ, ਅਨਾਜ ਅਤੇ ਪਸ਼ੂ। ਇਨ੍ਹਾਂ ਚੀਜ਼ਾਂ ਤੋਂ ਬਿਨਾ ਹੋਰ ਸਭ ਕੁਝ ਨੂੰ ਮੈ ਪਰਾਇਆ ਸਮਝਾਂਗਾ। ਮੈਨੂੰ ਪਤਾ ਹੈ ਕਿ ਵਧੀਕ ਧਨ ਸੰਪਤੀ ਉਤੇ ਕਾਬਜ਼ ਹੋਣਾ ਅਨੁਚਿਤ ਕਰਮ ਹੈ ਇਸ ਲਈ ਸਾਰੀ ਉਮਰ ਮੈਂ ਇਹ ਪ੍ਰਣ ਨਿਭਾਵਾਂਗਾ। "

ਉਪਰ ਲਿਖੇ ਪ੍ਰਣ ਦੀ ਪਾਲਣਾ ਕਰਨ ਵਾਸਤੇ ਜੈਨੀ ਭਾਈਚਾਰਾ ਕੈਂਬੇ ਦੇ ਅਮਰਚੰਦ ਦੀ ਉਦਾਹਰਣ ਬੜੇ ਫਖਰ ਨਾਲ ਦਿੰਦਾ ਹੈ। ਅਮਰਚੰਦ, ਗਰੀਬ ਪਰ ਉੱਦਮੀ ਜੈਨੀ ਸੀ। ਉਸ ਨੇ ਪ੍ਰਣ ਕੀਤਾ ਕਿ ਜੇ ਭਗਵਾਨ ਉਸ ਨੂੰ ਸਫਲਤਾ ਬਖ਼ਸ਼ੇ ਤਾਂ ਕਦੀ ਵੀ ਉਹ 95,000/- ਰੁਪਏ ਤੋਂ ਵਧੀਕ ਧਨ ਆਪਣੇ ਪਾਸ ਨਹੀਂ ਰੱਖੇਗਾ। ਉਹ ਕਰੋੜਾਂਪਤੀ ਬਣਿਆ। ਪਰ ਵਾਅਦੇ ਅਨੁਸਾਰ ਜਿੰਨਾ ਧਨ 95 ਹਜ਼ਾਰ ਤੋਂ ਵਧੀਕ ਉਸ ਪਾਸ ਆਉਂਦਾ ਉਹ ਹਸਪਤਾਲਾਂ, ਲਾਇਬ੍ਰੇਰੀਆਂ, ਵਿਦਿਅਕ ਸੰਸਥਾਵਾਂ ਜਾਂ ਹੋਰ ਜਿੱਥੇ ਵੀ ਸਮਾਜ ਭਲਾਈ ਦੇ ਕਾਰਜ ਹੁੰਦੇ ਉਥੇ ਅਰਪਣ ਕਰਦਾ।

ਜਿਹੜਾ ਗ੍ਰਹਿਸਥੀ ਪੰਜ ਮਹਾਂਵ੍ਰਤਾ ਦੀ ਪਾਲਣਾ ਕਰਦਾ ਰਹੇਗਾ, ਨਸ਼ੇ, ਮਾਸ ਅਤੇ ਸ਼ਹਿਦ ਖਾਣ ਤੋਂ ਪ੍ਰਹੇਜ ਕਰੇਗਾ ਉਸ ਨੂੰ ਸ੍ਰਾਵਿਕ ਆਖਿਆ ਜਾਵੇਗਾ ਤੇ ਇਸਤਰੀ ਨੂੰ ਸ੍ਰਾਵਿਕਾ। ਸ਼ਹਿਦ ਚੋਣ ਵੇਲੇ ਛੱਤੇ ਹੇਠਾਂ ਅਗ ਬਾਲ ਦਿੱਤੀ ਜਾਦੀ ਹੈ ਜਿਸ ਨਾਲ ਅੰਡੇ, ਬੱਚੇ ਅਤੇ ਮਧੂਮੱਖੀਆ ਨਸ਼ਟ ਹੋ ਜਾਂਦੇ ਹਨ। ਇਸ ਕਰਕੇ ਕਿਹਾ ਜਾਦਾ ਹੈ ਕਿ ਇਕ ਛੱਤਾ ਉਜਾੜਨ ਨਾਲ ਓਨਾ ਪਾਪ ਲਗਦਾ ਹੈ ਜਿੰਨਾ ਬਾਰਾਂ ਪਿੰਡ ਉਜਾੜ ਦੇਣ ਨਾਲ।

## ਹ. ਬ੍ਰਹਮਚਰਜ

ਹਰ ਹੀਲੇ ਮਨੁੱਖ ਕਾਮ-ਵਾਸ਼ਨਾਵਾਂ ਤੋਂ ਬਚੇ। ਬ੍ਰਹਮਚਰਜ ਇੰਦਰੀਆਂ ਉਪਰ ਕਰੜਾ ਪਹਿਰਾ ਦੇਣ ਦਾ ਨਾਮ ਹੈ। ਸਾਧੂ ਲੋਕ ਹਰ ਹੀਲੇ ਸਖਤ ਸੰਜਮ ਤੋਂ ਕੰਮ ਲੈਣ। ਕਈ ਵਾਰ ਅਜਿਹੀਆਂ ਥਾਵਾਂ ਤੇ ਵਾਸ਼ਨਾਵਾਂ ਸਗੋਂ ਵਧ ਸਕਦੀਆਂ ਹਨ ਜਿਥੇ ਆਬਾਦੀ ਨਾ ਹੋਵੇ। ਜੇ ਅਜਿਹਾ ਹੈ ਤਾਂ ਸਾਧੂ ਇਸ ਸਥਾਨ ਦਾ ਤਿਆਗ ਕਰ ਦੇਵੇ। ਇਸਤਰੀਆਂ ਦਾ ਸ਼ਿੰਗਾਰ, ਉਨ੍ਹਾ ਦੀਆਂ ਅਦਾਵਾਂ ਮੁਦ੍ਰਾਵਾਂ ਮਨ ਨੂੰ ਬੇਚੈਨ ਕਰ ਸਕਦੀਆਂ ਹਨ, ਇਸ ਲਈ ਉਨ੍ਹਾਂ ਤੋਂ ਪਰਹੇਜ ਕਰੋ। ਕਿਸੇ ਸਮੇਂ ਭੂਤਕਾਲ ਵਿਚ ਬਿਤਾਇਆ ਵਿਲਾਸਤਾ ਪੂਰਣ ਸਮਾ ਯਾਦ ਕਰਨ ਨਾਲ ਮਨ ਵਿਚ ਉਤੇਜਨਾ ਪੈਦਾ ਹੋ ਜਾਂਦੀ ਹੈ। ਅਜਿਹੀਆਂ ਗੱਲਾਂ ਯਾਦ ਨਾ ਕਰੋ। ਵਧੇਰੇ ਤਾਕਤਵਰ ਭੋਜਨ ਕਰਨਾ, ਚਿਕਨਾਈ ਵਧੀਕ ਮਾਤਰਾ ਵਿਚ ਖਾਣੀ ਤੇ ਗਰਮ ਤਾਸੀਰ ਦੀਆ ਜੜ੍ਹੀਆਂ ਬੂਟੀਆਂ ਦਾ ਸੇਵਨ ਵੀ ਮਨ ਵਿਚ ਵਿਕਾਰ ਪੈਦਾ ਕਰਦੇ ਹਨ। ਸਾਧੂ ਲੋਕ ਇਨ੍ਹਾਂ ਤੋਂ ਪਰਹੇਜ ਕਰਨ।

ਜਿਥੋਂ ਤਕ ਗ੍ਰਹਿਸਥੀਆਂ ਦਾ ਸਵਾਲ ਹੈ, ਕੇਵਲ ਆਪਣੀ ਇਸਤਰੀ ਦਾ ਸੰਗ ਕਰਨਾ ਬ੍ਰਹਮਚਰਜ ਹੈ। ਕਾਮ ਵਾਸਤਵ ਵਿਚ ਜੀਵਨ ਨਸ਼ਟ ਕਰਨਾ ਵਾਲਾ ਖਤਰਨਾਕ ਰੋਗ ਹੈ।

ਭਗਵਾਨ ਮਹਾਂਵੀਰ ਨੇ ਸ਼ਾਦੀ ਕਰਾਈ, ਇਕ ਬੇਟੀ ਦੇ ਪਿਤਾ ਬਣੇ ਪਰ ਗ੍ਰਹਿਸਥ ਜੀਵਨ ਵਿਚ ਪ੍ਰਵੇਸ਼ ਕਰਨ ਦੇ ਬਾਵਜੂਦ ਉਹ ਗ੍ਰਹਿਸਥੀ ਨਹੀਂ ਬਣੇ। ਉਨ੍ਹਾਂ ਨੇ ਗ੍ਰਹਿਸਥ ਧਰਮ ਦੇ ਫਰਜ਼ਾ ਦੀ ਪਾਲਣਾ ਅਵੱਸ਼ ਕੀਤੀ ਸੀ ਪਰ ਪਤਨੀ, ਪੁੱਤਰੀ ਤੇ ਰਾਜਮਹਿਲਾ ਵਿਚ ਮਨ ਉਲਝਾਇਆ ਨਹੀਂ। ਉਹ ਨਿਰਲੇਪ ਰਹੇ ਤੇ ਸਭ ਕੁੱਝ ਪਲ ਵਿਚ ਛੱਡ ਦਿੱਤਾ ਜਿਵੇਂ ਸੂਰਜ ਬੱਦਲਾਂ ਨੂੰ ਪਰੇ ਹਟਾ ਦਿੰਦਾ ਹੈ।

ਜਿਸਮਾਨੀ ਤੌਰ ਤੇ ਇਸਤਰੀ ਤੋਂ ਅਲੱਗ ਰਹੇ ਪਰ ਮਾਨਸਿਕ ਤੌਰ ਤੇ ਉਥੇ ਹੀ ਜੁੜਿਆ ਹੋਇਆ ਹੋਵੇ, ਇਹ ਬ੍ਰਹਮਚਰਜ ਨਹੀਂ।

ਉਪਰ ਦਰਜ ਪੰਜ ਮਹਾਂਵਰਤ ਆਪਣੇ ਆਪ ਵਿਚ ਕੋਈ ਮੰਜ਼ਲ ਨਹੀਂ ਹਨ। ਉਨ੍ਹਾ ਦਾ ਅਭਿਆਸ ਲਗਾਤਾਰ ਕਰਨ ਨਾਲ ਮਨੁੱਖ ਸੰਜਮੀ ਬਣ ਜਾਂਦਾ ਹੈ। ਗ੍ਰਹਿਸਥੀ, ਜਦੋਂ ਇਸ ਮਾਰਗ ਉਤੇ ਚਲਦਾ ਜਾਵੇਗਾ ਤਾ ਉਸ ਦਾ ਆਪਣੇ ਘਰ, ਸੰਤਾਨ ਅਤੇ ਜਾਇਦਾਦ ਨਾਲੋਂ ਮੋਹ ਘਟਦਾ ਚਲਾ ਜਾਵੇਗਾ। ਉਹ ਘਰ ਦੇ ਨਿੱਤ-ਵਿਹਾਰ ਦੇ ਕੰਮਾਂ ਵਿਚ ਦਿਲਚਸਪੀ ਲੈਣੀ ਘਟਾ ਦਏਗਾ। ਇਕ ਦਿਨ ਅਜਿਹਾ ਆਵੇਗਾ ਜਦੋਂ ਧਰਤੀ ਉਸ ਦਾ ਬਿਸਤਰਾ ਹੋਵੇਗੀ ਅਤੇ ਤਾਰਿਆ ਜੜਿਆ ਆਕਾਸ਼ ਉਸ ਦਾ ਕੰਬਲ। ਤੱਦ ਉਸ ਵਾਸਤੇ ਕੇਵਲਯ ਦਾ ਦਰਵਾਜਾ ਖੁੱਲ੍ਹੇਗਾ।

## ਮਾਨਵ ਦਾ ਜੀਵਨ ਉਦੇਸ਼

ਜੁੱਗਾਂ ਤੋਂ ਮਨੁੱਖ ਦੇ ਸਾਹਮਣੇ ਇਹ ਪ੍ਰਸ਼ਨ ਖਲੋਤੇ ਹਨ – ਮੈਂ ਇਸ ਸੰਸਾਰ ਵਿਚ ਕੀ ਕਰਨ ਆਇਆ ਹਾ? ਜਾਂ ਮੈਨੂੰ ਇਥੇ ਕਿਉਂ ਭੇਜਿਆ ਗਿਆ ਹੈ? ਇਸ ਪ੍ਰਸ਼ਨ ਦਾ ਉੱਤਰ ਭਾਵੇਂ ਹਰ ਗੁਰੂ ਨੇ ਆਪਣੇ ਆਪਣੇ ਢੰਗ ਨਾਲ ਦਿੱਤਾ ਹੈ ਪਰ ਲਗਭਗ ਸਭ ਦਾ ਸਾਝਾ ਮੱਤ ਕੁੱਝ ਇਸ ਪ੍ਰਕਾਰ ਦਾ ਹੈ ਕਿ ਨੇਕੀ ਕਰਨ ਲਈ ਇਥੇ ਸਭ ਮਨੁੱਖਾਂ ਨੂੰ ਭੇਜਿਆ ਗਿਆ ਹੈ। ਬਾਕੀ ਦੇ ਜੀਵਾਂ ਨੂੰ ਪਤਾ ਨਹੀਂ ਹੈ ਕਿ ਕੀ ਅੱਛਾ ਹੈ ਕੀ ਬੁਰਾ – ਪਰ ਮਨੁੱਖ ਨੂੰ ਪਤਾ ਹੈ। ਇਸੇ ਲਈ ਜੈਨ-ਪ੍ਰਾਰਥਨਾਵਾਂ ਵਿਚ ਅਕਸਰ ਇਹ ਗੱਲ ਦੁਹਰਾਈ ਜਾਦੀ ਹੈ "ਮੈਨੂੰ ਪਤਾ ਹੈ – ਕਿ ਬੁਰੇ ਕੰਮ ਕਿਹੜੇ ਹਨ – ਮੈਂ ਇਹ ਨਾ ਕਰਨ ਦੀ ਪ੍ਰਤਿਗਿਆ ਕਰਦਾ ਹਾਂ।" ਜਿਸ ਨੂੰ ਪਤਾ ਹੀ ਨਹੀਂ ਕੀ ਬੁਰਾ ਹੈ ਕੀ ਭਲਾ, ਉਹ ਪ੍ਰਤਿੱਗਿਆ ਕਿਵੇਂ ਕਰ ਸਕਦਾ ਹੈ।

ਜੈਨ ਮੱਤ ਅਨੁਸਾਰ ਪਾਪ ਪੁੰਨ ਦੀ ਗਿਣਤੀ ਗਣਿਤ ਦੀ ਗਿਣਤੀ ਵਾਂਗ ਸ਼ੁੱਧ ਹੈ। ਜੇ ਪਾਪਾ ਦੀ ਗਿਣਤੀ ਪੁੰਨ ਤੋਂ ਵੱਧ ਗਈ ਤਾਂ ਮਨੁੱਖ ਜੂਨਾਂ ਵਿਚ ਚੱਕਰ ਲਾਉਂਦਾ ਰਹੇਗਾ। ਜੇ ਪੁੰਨ ਵਧ ਗਏ ਤਾਂ ਮੁਕਤੀ ਪ੍ਰਾਪਤ ਹੋਵੇਗੀ। ਲਗਾਤਾਰ ਸਾਧਨਾਂ ਕਰਦੇ ਰਹਿਣ ਨਾਲ, ਸੰਜਮ ਕਰਨ ਨਾਲ ਤੇ ਦੱਸੇ ਗਏ ਧਰਮ-ਪੱਥ ਦੀ ਨਿਯਮਾਵਲੀ ਮੰਨਣ ਨਾਲ ਮੁਕਤੀ ਅਵੱਸ਼ ਪ੍ਰਾਪਤ ਹੋਏਗੀ। ਕਿਸੇ ਪ੍ਰਮਾਤਮਾ ਦੀ ਦਇਆ ਨਾਲ ਇਹ ਕੰਮ ਨਹੀਂ ਹੋਣਾ। ਜੇ ਇਹ ਮੰਨਣ ਲੱਗ ਜਾਈਏ – ਕਿ ਪਰਮਾਤਮਾ ਦਿਆਲੂ ਹੈ – ਪਾਪੀਆਂ ਦਾ ਵੀ ਉਧਾਰ ਕਰੇਗਾ ਤਾਂ ਇਸ ਦਾ ਭਾਵ ਹੈ ਕਿ ਪਰਮਾਤਮਾ ਇਨਸਾਫ ਪਸੰਦ ਨਹੀਂ, ਪੱਖਪਾਤ ਕਰਦਾ ਹੈ, ਧੜੇਬਾਜ਼ ਹੈ। ਸੋ ਜੈਨੀ ਆਤਮ-ਸਾਧਨਾ ਤੋਂ ਵਧੀਕ ਹੋਰ ਕਿਸੇ ਬਾਹਰੀ ਸ਼ਕਤੀ ਰਾਹੀਂ ਮੁਕਤੀ ਪ੍ਰਾਪਤ ਕਰਨ ਵਿਚ ਵਿਸ਼ਵਾਸ਼ ਨਹੀਂ ਰਖਦੇ।

ਜੈਨ ਧਰਮ ਨੂੰ ਮੰਨਣ ਵਾਲੇ ਵਿਅਕਤੀਆਂ ਦੇ ਚਾਰ ਵਰਗ ਹਨ –

1. ਭਿਖਸ਼ੂ (ਤਪੀ, ਮੁਨੀ)
2. ਭਿਕਸ਼ਣੀਆਂ (ਸਾਧਵੀਆਂ)
3. ਸ੍ਰਾਵਿਕ (ਗ੍ਰਹਿਸਥੀ ਮਰਦ)
4. ਸ਼੍ਰਾਵਿਕਾਵਾਂ (ਗ੍ਰਹਿਸਥੀ ਇਸਤਰੀਆਂ)

ਪਹਿਲੇ ਦੋ ਵਰਗ ਹਠ ਤਪ ਯੋਗ ਆਦਿਕ ਕਰਨ ਵਾਲੇ ਸਨਿਆਸੀਆ ਦੇ ਹਨ। ਦੂਜੀ ਪ੍ਰਕਾਰ ਦੇ ਲੋਕ ਦੁਨੀਆਂਦਾਰੀ ਦੇ ਫਰਜ਼ ਨਿਭਾਉਂਦਿਆਂ ਹੋਇਆ ਜੈਨ ਧਰਮ ਦੇ ਅਸੂਲਾਂ ਉਤੇ ਵੀ ਸੰਭਵ ਪਹਿਰਾ ਦਿੰਦੇ ਹਨ। ਸਾਧੂ ਸਾਧਵੀਆ ਮੂੰਹ ਉਤੇ

ਪੱਟੀ ਬੰਨ੍ਹ ਕੇ ਰਖਦੇ ਹਨ ਤਾ ਕਿ ਸਾਹ ਰਾਹੀ ਜੀਵ ਸਰੀਰ ਅੰਦਰ ਜਾ ਕੇ ਮਰ ਨਾ ਜਾਣ। ਅਜਿਹਾ ਹੋਇਆ ਤਾਂ ਪਾਪ ਲੱਗੇਗਾ। ਪਰ ਗ੍ਰਹਿਸਥੀਆਂ ਲਈ ਕੁਝ ਰਿਆਇਤਾਂ ਹਨ। ਖੇਤੀ ਕਰਦਿਆ ਪਸ਼ੂਆਂ ਦਾ ਕਾਰੋਬਾਰ ਕਰਦਿਆਂ ਕਈ ਵਾਰ ਹਿੰਸਾ ਤਾ ਹੋ ਜਾਂਦੀ ਹੈ ਪਰ ਜੇ ਇਸ ਪਿੱਛੇ ਭਾਵਨਾ ਬੁਰੀ ਨਹੀਂ ਤਾਂ ਇਸ ਦਾ ਘੱਟ ਪਾਪ ਲੱਗੇਗਾ। ਕਿਸਾਨ ਹਲ ਵਾਹੁੰਦਾ ਹੈ – ਜੀਵ ਮਰ ਜਾਂਦੇ ਹਨ। ਫਸਲਾ ਨੂੰ ਪਾਣੀ ਲਾਉਂਦਾ ਹੈ ਤਦ ਜੀਵ ਮਰ ਜਾਂਦੇ ਹਨ, ਬੇਕਾਰ ਘਾਹ–ਫੂਸ ਕਬਾੜ ਨੂੰ ਅੱਗ ਲਾਉਂਦਾ ਹੈ ਤਦ ਜੀਵ ਹੱਤਿਆ ਹੋ ਜਾਂਦੀ ਹੈ। ਇਹ ਸਾਰੀ ਹਿੰਸਾ ਹੀ ਹੈ ਪਰ ਇਸ ਪਿੱਛੇ ਕੋਈ ਸਾਜਿਸ਼ ਕੰਮ ਨਹੀਂ ਕਰਦੀ। ਇਵੇਂ ਹੀ ਅਸੀਂ ਫਲ ਸਬਜ਼ੀਆ ਅਨਾਜ ਖਾਂਦੇ ਹਾਂ – ਇਹ ਵੀ ਜੀਵ ਹੱਤਿਆ ਹੈ ਪਰ ਇਸ ਬਗੈਰ ਕੋਈ ਚਾਰਾ ਨਹੀਂ। ਵੈਸੇ ਜੈਨ ਧਰਮ ਵਿਚ ਕੁੱਝ ਲੋਕ ਖਾਣਾ ਪੀਣਾ ਛੱਡ ਕੇ ਆਤਮ ਹੱਤਿਆ ਕਰਦੇ ਹਨ – ਇਸ ਨੂੰ ਪੁੰਨ ਕਿਹਾ ਜਾਂਦਾ ਹੈ ਤੇ ਮੰਨਿਆ ਜਾਂਦਾ ਹੈ ਕਿ ਅਜਿਹਾ ਵਿਅਕਤੀ ਮੁਕਤੀ ਪ੍ਰਾਪਤ ਕਰੇਗਾ। ਜਿਹੜੇ ਵਿਅਕਤੀ (ਆਮ ਤੌਰ ਤੇ ਬਜ਼ੁਰਗ) ਅਜਿਹਾ ਕਰਦੇ ਹਨ ਉਨ੍ਹਾਂ ਦੁਆਲੇ ਭਜਨ ਬੰਦਗੀ ਕਰਨ ਵਾਲੇ ਜੈਨੀ ਜਮ੍ਹਾ ਰਹਿੰਦੇ ਹਨ। ਜਦੋਂ ਵਿਅਕਤੀ ਵਰਤ ਰਖਦਾ ਹੋਇਆ ਕਮਜ਼ੋਰ ਹੁੰਦਾ ਜਾਂਦਾ ਹੈ ਤਾ ਉਸ ਨੂੰ ਹੌਂਸਲਾ ਦਿੱਤਾ ਜਾਂਦਾ ਹੈ ਕਿ ਕਾਇਮ ਰਹਿ ਤੂੰ ਠੀਕ ਰਾਹ ਉਤੇ ਹੈਂ। ਦਿਲ ਨਾ ਛਾਹ ਹੁਣ ਖਾਣ ਪੀਣ ਦੀ ਲਾਲਸਾਂ ਦਾ ਤਿਆਗ ਕਰ। ਪੀਣ–ਖਾਣ ਦਾ ਵਿਚਾਰ ਵੀ ਮਨ ਵਿਚ ਨਾ ਲਿਆ।

ਪਾਪਾ ਨਾਲ ਭਾਰੀ ਹੋਈ ਜੀਵ–ਆਤਮਾ ਹਲਕੀ ਕਰਨ ਲਈ ਜਿਨ੍ਹਾਂ ਵਸਤਾਂ ਦਾ ਤਿਆਗ ਕਰਨਾ ਜ਼ਰੂਰੀ ਹੈ ਉਨ੍ਹਾ ਵਿਚ ਮੁੱਖ ਹਨ – ਹਿੰਸਾ, ਝੂਠ, ਲੋਭ, ਰਾਗ, ਦਵੈਸ਼, ਕਲੇਸ, ਨਿੰਦਾ, ਕਾਮ, ਕਪਟ ਤੇ ਮਾਇਆ। ਵੈਸਾਲੀ ਦੇ ਰਾਜੇ ਉਦੈਨ ਦੀ ਭੂਆ ਜਯੰਤੀ ਜੈਨ ਧਰਮ ਦੀ ਉਪਾਸ਼ਕਾ ਸੀ। ਭਗਵਾਨ ਮਹਾਂਵੀਰ ਵੈਸ਼ਾਲੀ ਦੀ ਰਾਜਧਾਨੀ ਕੋਸ਼ਾਂਬੀ ਪਧਾਰੇ ਤਾ ਜਯੰਤੀ ਦਰਸਨ ਕਰਨ ਤੇ ਪ੍ਰਣਾਮ ਕਰਨ ਗਈ। ਉਸ ਨੇ ਭਗਵਾਨ ਤੋਂ ਬਹੁਤ ਸਾਰੇ ਪ੍ਰਸ਼ਨ ਪੁਛੇ ਜਿਨ੍ਹਾਂ ਵਿਚੋਂ ਇੱਕ ਇਹ ਸੀ – "ਭਗਵਾਨ ਤੁਹਾਡੇ ਦੱਸੇ ਮਾਰਗ ਉਤੇ ਚਲਦਿਆਂ ਸਭ ਸਿੱਧ ਲੋਕ ਕੀ ਮੁਕਤ ਹੋ ਜਾਣਗੇ ?"

ਭਗਵਾਨ ਨੇ ਕਿਹਾ – ਹਾ ਉਨ੍ਹਾ ਨੂੰ ਅਵੱਸ਼ ਮੁਕਤੀ ਮਿਲੇਗੀ।

"ਜੇ ਸਭ ਭਲੇ ਲੋਕ ਮੁਕਤ ਹੋ ਗਏ ਤਾਂ ਫਿਰ ਸੰਸਾਰ ਵਿਚ ਕੇਵਲ ਬੁਰੇ ਲੋਕ ਜਨਮ ਲਿਆ ਕਰਨਗੇ – ਨੇਕ ਬੰਦੇ ਕਿਥੋਂ ਲੱਭਾਂਗੇ ?" ਭਗਵਾਨ ਨੇ ਕਿਹਾ – "ਅਜਿਹਾ ਨਹੀਂ ਜਯੰਤੀ। ਬ੍ਰਹਿਮੰਡ ਅਨੰਤ ਹੈ, ਕੁਝ ਮਿੱਟੀ ਦੇ ਕਣ ਜੇ ਹਮੇਸ਼ਾ ਲਈ ਵੀ ਗਾਇਬ ਕਰਦੇ ਰਹੀਏ ਤਦ ਵੀ ਇਥੇ ਕੋਈ ਘਾਟਾ ਨਹੀਂ ਪਵੇਗਾ। ਮਿੱਟੀ ਵਿਚ ਇਹ ਯੋਗਤਾ ਹੈ ਕਿ ਉਸ ਵਿਚੋਂ ਘੜੇ ਬਣਾ ਸਕੀਦੇ ਹਨ – ਪਰ ਕੀ ਸਾਰੀ ਮਿੱਟੀ ਦੇ ਕਦੀ ਘੜੇ ਬਣੇ ਹਨ ? ਹਰ ਪੱਥਰ ਵਿਚ ਇਹ ਯੋਗਤਾ ਹੈ ਕਿ ਉਸ ਵਿਚੋਂ ਮੂਰਤੀ ਤਰਾਸ਼ੀ ਜਾ ਸਕੇ ਪਰ ਕੀ ਕਦੀ ਅਜਿਹਾ ਹੋਇਆ ਹੈ ਕਿ ਵਿਸ਼ਵ ਦੇ ਸਭ ਪੱਥਰ ਮੂਰਤੀਆਂ ਬਣ ਗਏ ਹੋਣ। ਹਰ ਬੀਜ ਵਿਚ ਇਹ ਸਮੱਰਥਾ ਹੈ ਕਿ ਉਹ ਉਗੇ ਵਧੇ ਤੇ ਪੱਕ ਕੇ ਹੋਰ ਬੀਜ ਪੈਦਾ ਕਰੇ ਪਰ ਅਜਿਹਾ ਕਦੀ ਨਹੀਂ ਹੋਇਆ ਕਿ ਸਾਰੇ ਦੇ ਸਾਰੇ ਬੀਜ ਉੱਗਕੇ ਪੱਕੇ ਹੋਣ। ਇਸੇ ਪ੍ਰਕਾਰ ਨੇਕ ਪੁਰਖਾਂ ਦੀ ਹੋਣੀ ਹੈ। ਸਾਧਕ

ਨੇਕੀ ਕਰਦੇ ਹੋਏ ਮੁਕਤ ਹੋ ਜਾਣਗੇ ਪਰ ਸੰਸਾਰ ਵਿਚ ਫਿਰ ਵੀ ਨੇਕ ਮਹਾਂਪੁਰਖ ਕਾਇਮ ਰਹਿਣਗੇ ਕਿਉਂਜੁ ਨੇਕੀ ਅਨੰਤ ਹੈ।

ਉੱਤਮ ਜੀਵਨ ਕਿਹੋ ਜਿਹਾ ਹੋਵੇ, ਵਿਕਾਰਾਂ ਤੋਂ ਕਿਵੇਂ ਬਚੀਏ, ਇਸ ਬਾਰੇ ਬਹੁਤ ਸਾਰੀਆਂ ਦਿਲਚਸਪ ਪਰ ਅਰਥਪੂਰਨ ਕਥਾਵਾਂ ਜੈਨ ਗ੍ਰੰਥਾਂ ਵਿਚ ਮਿਲਦੀਆਂ ਹਨ। ਮੱਖਲੀ ਗੋਸ਼ਾਲ ਤੇਜ਼ ਤਰਾਰ ਬੁੱਧੀ ਦਾ ਵਿਦਿਆਰਥੀ ਮਹਾਂਵੀਰ ਦਾ ਸਿੱਖ ਬਣ ਗਿਆ ਅਤੇ ਦੀਖਿਆ ਲੈ ਲਈ ਪਰ ਉਹ ਹੰਕਾਰੀ ਤਪੱਸਵੀ ਸੀ। ਕੁੱਝ ਸਾਲਾਂ ਬਾਅਦ ਉਸ ਨੇ ਮਹਿਸੂਸ ਕੀਤਾ ਕਿ ਉਹ ਭਗਵਾਨ ਤੋਂ ਕਿਤੇ ਵੱਡਾ ਸਾਧੂ ਹੈ ਤੇ ਭਗਵਾਨ ਨਾਲੋਂ ਨਾਤਾ ਤੋੜਨਾ ਠੀਕ ਹੈ ਕਿਉਂਕਿ ਲੋਕ ਮੈਨੂੰ ਸਾਰੀ ਉਮਰ ਭਗਵਾਨ ਮਹਾਵੀਰ ਦਾ ਚੇਲਾ ਸਮਝਦੇ ਰਹਿਣਗੇ ਜਿਸ ਵਿਚ ਹੇਠੀ ਹੈ। ਉਹ ਆਗਿਆ ਲੈ ਕੇ ਆਸ਼ਰਮ ਵਿਚੋਂ ਚਲਾ ਗਿਆ ਤੇ ਕਈ ਸਾਲ ਵਾਪਸ ਨਾ ਪਰਤਿਆ। ਉਹ ਤਪੱਸਿਆ ਕਰਦਾ ਰਿਹਾ।

ਇਕ ਦਿਨ ਉਹ ਭਗਵਾਨ ਦੇ ਆਸ਼ਰਮ ਵਿਚ ਆ ਗਿਆ ਤੇ ਕਹਿਣ ਲੱਗਾ – "ਪਤਾ ਲੱਗਾ ਹੈ ਤੁਸੀਂ ਹਰ ਕਿਸੇ ਨੂੰ ਦਸਦੇ ਹੋ ਮੈਂ ਤੁਹਾਡਾ ਚੇਲਾ ਹਾਂ।"

ਭਗਵਾਨ ਨੇ ਕਿਹਾ – "ਹਰੇਕ ਨੂੰ ਦੱਸਣ ਦੀ ਕੀ ਲੋੜ ਹੈ ਜਦੋਂ ਕਿ ਇਹ ਸੱਚ ਹੈ ਕਿ ਤੂੰ ਮੇਰਾ ਚੇਲਾ ਹੈਂ – ਮੈਂ ਤੈਨੂੰ ਦੀਖਿਆ ਦਿੱਤੀ।"

ਗੋਸ਼ਾਲ ਨੇ ਕਿਹਾ – ਇਕ ਵਾਰ ਦੀ ਗੱਲ ਹੈ ਸੌਦਾਗਰ ਵਪਾਰ ਕਰਨ ਘੋੜਿਆਂ ਅਤੇ ਗੱਡਿਆ ਸਮੇਤ ਦੂਰ ਦੇਸ਼ ਦੀ ਯਾਤਰਾ ਉਤੇ ਜਾ ਰਹੇ ਸਨ ਤਾਂ ਘਣੇ ਜੰਗਲ ਨੂੰ ਪਾਰ ਕਰਦਿਆਂ ਦੇਰ ਲੱਗ ਗਈ। ਕਿਤੇ ਪਾਣੀ ਨਹੀਂ ਸੀ। ਪਸ਼ੂ ਤੇ ਵਪਾਰੀ ਤਿਹਾਏ ਹੋ ਗਏ। ਪਾਣੀ ਨਹੀਂ ਮਿਲਿਆ। ਉਨ੍ਹਾਂ ਨੇ ਇੱਧਰ ਉਧਰ ਦੂਰ ਨੇੜੇ ਸਭ ਨਿਗਾਹ ਦੌੜਾਈ ਪਰ ਵਿਅਰਥ। ਉਨ੍ਹਾਂ ਵਿਚੋਂ ਇੱਕ ਨੇ ਕਿਹਾ – ਦੇਖੋ ਉਸ ਪਾਸੇ ਵਰਮੀਆਂ ਹਨ। ਸੁਣਿਆ ਹੈ ਵਰਮੀ ਨੂੰ ਖੋਦੀਏ ਤਾਂ ਪਾਣੀ ਨਿਕਲਦਾ ਹੈ। ਆਉ ਯਤਨ ਕਰੀਏ।

ਉਨ੍ਹਾਂ ਵਰਮੀ ਨੂੰ ਖੋਦਣਾ ਸ਼ੁਰੂ ਕਰ ਦਿੱਤਾ ਤਾਂ ਛੇਤੀ ਹੀ ਨਿਰਮਲ ਠੰਢਾ ਜਲ ਨਿਕਲ ਆਇਆ। ਉਨ੍ਹਾਂ ਜੀਅ ਭਰ ਕੇ ਪੀਤਾ, ਪਸ਼ੂਆ ਨੂੰ ਪਿਲਾਇਆ ਤੇ ਖਾਲੀ ਬਰਤਨਾਂ ਵਿਚ ਰਸਤੇ ਵਾਸਤੇ ਵੀ ਪਾਣੀ ਭਰ ਲਿਆ। ਇਕ ਸੌਦਾਗਰ ਕਹਿਣ ਲੱਗਾ, ਦੇਖੀਏ ਦੂਜੀ ਵਰਮੀ ਵਿਚੋਂ ਪਾਣੀ ਨਿਕਲਦਾ ਹੈ ਕਿ ਨਹੀਂ। ਜਦੋਂ ਦੂਜੀ ਵਰਮੀ ਨੂੰ ਖੋਦਣ ਲੱਗੇ ਤਾਂ ਉਸ ਵਿਚੋਂ ਸੋਨੇ ਅਤੇ ਚਾਂਦੀ ਦੇ ਸਿੱਕੇ ਤੇ ਗਹਿਣੇ ਨਿਕਲਣ ਲੱਗੇ। ਵਪਾਰੀ ਖੁਸ ਹੋ ਹੋ ਆਪਣੇ ਗੱਡਿਆ ਵਿਚ ਧਨ ਭਰਨ ਲੱਗੇ। ਫਿਰ ਇਕ ਨੇ ਕਿਹਾ ਦੇਖੀਏ ਤੀਜੀ ਵਰਮੀ ਵਿਚ੍ਹ ਕੀ ਹੈ? ਤੀਜੀ ਵਰਮੀ ਪੁੱਟੀ ਤਾਂ ਹੀਰੇ ਜਵਾਹਰਾਤ ਬੇਅੰਤ ਕੀਮਤੀ ਮੋਤੀ ਨਿਕਲੇ। ਸੁਦਾਗਰ ਖੁਸ਼ ਹੋ ਹੋ ਮਾਲ ਭਰਨ ਲੱਗੇ। ਫਿਰ ਇਕ ਨੇ ਕਿਹਾ – ਦੇਖੀਏ ਚੌਥੀ ਵਰਮੀ ਵਿਚ ਕੀ ਹੈ?

ਤਦ ਇਕ ਸਿਆਣੇ ਸੌਦਾਗਰ ਨੇ ਕਿਹਾ – ਹੋਰ ਲਾਲਚ ਨਾ ਕਰੋ ਭਰਾਵੋ ਬਹੁਤ ਧਨ ਪ੍ਰਾਪਤ ਹੋਇਆ ਹੈ। ਸਬਰ ਕਰੋ ਤੇ ਚਲੋ ਚਲੀਏ। ਪਰ ਇਸ ਸੰਤੋਖੀ ਬੰਦੇ ਦੀ ਕਿਸੇ ਨਾ ਸੁਣੀ ਤੇ ਚੌਥੀ ਵਰਮੀ ਦੀ ਪੁਟਾਈ ਸ਼ੁਰੂ ਹੋ ਗਈ। ਥੋੜ੍ਹੀ ਹੀ ਪੁੱਟੀ ਸੀ ਕਿ ਭਿਆਨਕ ਅਜਗਰ ਫੁੰਕਾਰੇ ਮਾਰਦਾ ਬਾਹਰ ਨਿਕਲਿਆ। ਇਹੋ ਧਨ ਦਾ ਮਾਲਕ ਸੀ। ਉਸ ਨੇ ਸੰਤੋਖੀ ਬੰਦੇ ਨੂੰ ਛੱਡ ਕੇ ਸਾਰਿਆਂ ਵਪਾਰੀਆਂ ਨੂੰ ਭਸਮ ਕਰ ਦਿੱਤਾ।

ਇਹ ਕਹਾਣੀ ਸੁਣਾ ਕੇ ਗੋਸ਼ਾਲ, ਭਗਵਾਨ ਨੂੰ ਕਹਿਣ ਲੱਗਾ – ਤੁਸੀਂ ਬਹੁਤ ਕੁੱਝ ਪ੍ਰਾਪਤ ਕਰ ਲਿਆ ਹੈ। ਹੁਣ ਸਬਰ ਕਰੋ। ਮੇਰੇ ਨਾਲ ਟੱਕਰ ਨਾ ਲਵੋ। ਜੇ ਨਾ ਹਟੇ ਤਾ ਇਹ ਸਮਝਣਾ ਕਿ ਚੌਥੀ ਵਰਮੀ ਮੈਂ ਹਾ – ਮੈਂ ਤੁਹਾਨੂੰ ਭਸਮ ਕਰ ਦਿਆਂਗਾ।

ਭਗਵਾਨ ਬੋਲੇ – ਤੂੰ ਮੇਰਾ ਪਿਆਰਾ ਵਿਦਿਆਰਥੀ ਗੋਸ਼ਾਲ ਹੈਂ। ਹੰਕਾਰ ਨਾ ਕਰ। ਧਰਮ ਦੇ ਰਾਹ ਤੇ ਚੱਲ।

ਗੋਸ਼ਾਲ ਕਰੋਧਵਾਨ ਹੋ ਕੇ ਕਹਿਣ ਲੱਗਾ - ਨਹੀਂ, ਮੈ ਗੋਸ਼ਾਲ ਨਹੀ। ਮੈ ਕੌਂਡਿਨਿਆਇਨ ਹਾਂ ਤੇ ਤਪ ਕਰਦਾ ਕਰਦਾ ਹੁਣ ਤੱਕ ਸੱਤ ਸਰੀਰਾਂ ਵਿਚ ਪ੍ਰਵੇਸ਼ ਕਰਕੇ ਇੱਥੇ ਪੁੱਜਾ ਹਾਂ। ਗੋਸ਼ਾਲ ਨਹੀਂ ਹਾਂ ਮੈਂ। ਤੁਹਾਡਾ ਚੇਲਾ ਹੋ ਸਕਦਾ ਹੈ ਕੋਈ ਹੋਰ ਗੋਸਾਲ ਹੋਵੇ। ਮੈਂ ਗੋਸਾਲ ਨਹੀਂ ਹਾ। ਹਾ ਉਸ ਦੇ ਸਰੀਰ ਵਿਚ ਵੀ ਇਕ ਵਾਰ ਪ੍ਰਵੇਸ਼ ਕੀਤਾ ਸੀ।

ਮਹਾਂਵੀਰ ਬੋਲੇ – ਗੋਸ਼ਾਲਕ, ਚੋਰ ਦਾ ਪਿਛਾ ਹੋ ਰਿਹਾ ਹੋਵੇ ਤਾਂ ਉਹ ਕਦੀ ਪਸ਼ੂਆਂ ਵਿਚ ਲੁਕਣ ਦਾ ਯਤਨ ਕਰਦਾ ਹੈ ਕਦੀ ਰੁੱਖਾਂ ਉਹਲੇ ਤੇ ਕਦੀ ਘਾਹ-ਫੂਸ ਹੇਠਾ ਵੜ ਜਾਂਦਾ ਹੈ। ਤੂੰ ਆਪਣੇ ਆਪ ਨੂੰ ਸ਼ਬਦਜਾਲ ਵਿਚ ਛੁਪਾ ਰਿਹਾ ਹੈਂ। ਤੂੰ ਮੇਰਾ ਸ਼ਿਸ਼ ਗੋਸ਼ਾਲ ਹੈਂ। ਜੋ ਤੂੰ ਕਰ ਰਿਹਾ ਹੈ ਤੇ ਕਹਿ ਰਿਹਾ ਹੈ ਉਹ ਸੱਚ ਨਹੀਂ ਤੇ ਉਚਿਤ ਨਹੀਂ। ਅਜਿਹਾ ਨਾ ਕਰ।

ਭਗਵਾਨ ਦੀ ਇਹ ਗੱਲ ਸੁਣ ਕੇ ਗੋਸ਼ਾਲ ਅੱਗ ਬਗੂਲਾ ਹੋ ਗਿਆ ਤੇ ਕਹਿਣ ਲੱਗਾ – ਮੈਂ ਭਸਮ ਕਰ ਦਿਆਂਗਾ। ਸਭ ਨੂੰ ਭਸਮ ਕਰ ਸਕਦਾ ਹਾ ਮੈਂ। ਭਗਵਾਨ ਮਹਾਂਵੀਰ ਥੋੜ੍ਹੇ ਚਿਰ ਦੇ ਹਨ ਬਸ। ਇਹ ਕਹਿਕੇ ਉਸ ਨੇ ਅੱਗ ਦੀਆਂ ਤਿੱਖੀਆ ਲਪਟਾ ਭਗਵਾਨ ਵੱਲ ਛੱਡੀਆ ਪਰ ਭਗਵਾਨ ਦਾ ਕੁੱਝ ਨਾ ਵਿਗੜਿਆ, ਫਿਰ ਉਹ ਕ੍ਰੋਧਵਾਨ ਹੋ ਕੇ ਕਹਿਣ ਲੱਗਾ – ਛੇ ਮਹੀਨਿਆਂ ਦੇ ਅੰਦਰ ਅੰਦਰ ਭਗਵਾਨ ਦੀ ਮੌਤ ਹੋ ਜਾਵੇਗੀ। ਬੁਖਾਰ ਨਾਲ ਉਹ ਤੜਪ ਤੜਪ ਕੇ ਮਰੇਗਾ। ਇਹ ਕਹਿੰਦਾ ਕਹਿੰਦਾ ਉਹ ਫੁੰਕਾਰੇ ਮਾਰਦਾ ਪੈਰ ਪਟਕਦਾ ਵਾਪਸ ਚਲਾ ਗਿਆ।

ਆਸ ਪਾਸ ਦੇ ਲੋਕਾਂ ਵਿਚ ਤਿੱਖੀ ਚਰਚਾ ਚੱਲ ਪਈ। ਕੋਈ ਕਹਿੰਦਾ ਸੀ ਭਗਵਾਨ ਦਾ ਕੁੱਝ ਨਹੀਂ ਵਿਗੜੇਗਾ ਤੇ ਕੋਈ ਕਹਿੰਦਾ ਸੀ ਗੋਸ਼ਾਲ ਵੀ ਘੱਟ ਨਹੀਂ ਹੈ ਉਸ ਨੇ ਬੜੀ ਸਾਧਨਾ ਕੀਤੀ ਹੋਈ ਹੈ .... ਜਿਹੜਾ ਭਗਵਾਨ ਨੂੰ ਉਸ ਦੇ ਸਾਹਮਣੇ ਲਲਕਾਰ ਰਿਹਾ ਹੈ ਉਹ ਅਵੱਸ਼ ਸ਼ਕਤੀਸ਼ਾਲੀ ਹੈ। ਹੋ ਸਕਦਾ ਹੈ ਭਗਵਾਨ ਉਸ ਦੇ ਸਰਾਪ ਨਾਲ ਚੱਲ ਵਸਣ। ਇਸ ਢੁੰਝ ਚਰਚਾ ਬਾਰੇ ਜਦੋਂ ਕੁੱਝ ਲੋਕਾਂ ਨੇ ਮਹਾਂਵੀਰ ਨੂੰ ਦੱਸਿਆ ਕਿ ਦੋਹੇ ਤਰ੍ਹਾਂ ਦੀਆਂ ਗੱਲਾ ਹੋ ਰਹੀਆ ਹਨ – ਕਿਸ ਨੂੰ ਸੱਚ ਮੰਨੀਏ ? ਭਗਵਾਨ ਨੇ ਉੱਤਰ ਦਿੱਤਾ- ਲੋਕਾਂ ਦੀ ਦਿਲਚਸਪੀ ਧਰਮ ਵਿਚ ਨਹੀਂ ਹੈ। ਉਨ੍ਹਾਂ ਦੀ ਦਿਲਚਸਪੀ ਚਮਤਕਾਰਾਂ ਵਿਚ ਹੈ। ਚਮਤਕਾਰ ਧਰਮ ਨਹੀਂ ਹੁੰਦੇ। ਸਾਰੀ ਉਮਰ ਮੈਂ ਇਹੀ ਦਸਦਾ ਫਿਰ ਰਿਹਾ ਹਾ ਕਿ ਚਮਤਕਾਰਾਂ ਪਿੱਛੇ ਨਾ ਦੌੜੋ। ਕੇਵਲ ਧਰਮ ਦਾ ਰਸਤਾ ਲਭੋ। ਇਸੇ ਰਾਹੀਂ ਮੁਕਤੀ ਹੋਵੇਗੀ। ਇਹੋ ਸਾਡਾ ਉਦੇਸ਼ ਹੈ।

ਅਸੀਂ ਪੜ੍ਹ ਚੁੱਕੇ ਹਾਂ ਕਿ ਪਾਰਸ਼ਵ ਨਾਥ ਨੇ ਚਾਰ ਮਹਾਂਵਰਤ ਦੱਸੇ ਸਨ ਪਰ ਮਹਾਂਵੀਰ ਨੇ ਪੰਜ। ਹਸਤਨਾਪੁਰ ਦੇ ਨਜ਼ਦੀਕ ਸ੍ਰਾਵਸਤੀ ਵਿਖੇ ਪਾਰਸ਼ਵ ਨਾਥ ਦੇ

ਵੰਸ਼ ਵਿਚੋਂ ਕੇਸ ਕੁਮਾਰ ਅਤੇ ਮਹਾਵੀਰ ਦੇ ਸ਼ਾਗਿਰਦ ਗੌਤਮ ਦਾ ਮਿਲਾਪ ਹੋਇਆ। ਦੋਹਾ ਮੁਨੀਆਂ ਦੇ ਸ਼ਾਗਿਰਦ ਮੌਜੂਦ ਸਨ। ਗੌਤਮ ਦੇ ਸਾਥੀ ਜਾਣਨਾ ਚਾਹੁੰਦੇ ਸਨ ਕਿ ਭਗਵਾਨ ਪਾਰਸ਼ਵ ਨਾਥ ਨੇ ਮਾਨਵ ਜੀਵਨ ਦੀ ਸਫਲਤਾ ਵਾਸਤੇ ਚਾਰ ਮਹਾਵ੍ਰਤਾ (ਅਹਿੰਸਾ, ਸੱਤ, ਅਸਤੇਯ ਅਤੇ ਅਪਰਿਗ੍ਰਹਿ) ਦੀ ਪਾਲਣਾ ਵਾਸਤੇ ਕਿਹਾ ਸੀ ਪਰ ਭਗਵਾਨ ਮਹਾਵੀਰ ਨੇ ਬ੍ਰਹਮਚਰਜ ਸ਼ਾਮਲ ਕਰਕੇ ਪੰਜ ਮਹਾਵਰਤ ਦੱਸੇ ਹਨ। ਕੀ ਦੋਹਾਂ ਦੇ ਮੱਤ ਭਿੰਨ ਭਿੰਨ ਹੋਏ? ਕੇਸ ਕੁਮਾਰ ਨੇ ਇਹੀ ਪ੍ਰਸ਼ਨ ਗੌਤਮ ਨੂੰ ਕੀਤਾ ਤਾ ਗੌਤਮ ਨੇ ਉਤੱਰ ਦਿੱਤਾ "ਧਰਮ-ਤੱਤ ਦੀ ਸਮਝ ਬੁੱਧੀ ਨਾਲ ਆਉਂਦੀ ਹੈ। ਜਿਸ ਪ੍ਰਕਾਰ ਦੀ ਬੁੱਧੀ ਦੇ ਲੋਕ ਹੋਣ, ਉਨ੍ਹਾਂ ਦੇ ਮਿਆਰ ਅਨੁਸਾਰ ਧਰਮ-ਤੱਤ ਦੇ ਉਪਦੇਸ ਦਿੱਤੇ ਜਾਦੇ ਹਨ। ਪਹਿਲੇ ਤੀਰਥਾਕਰਾ ਦੇ ਸਮੇਂ ਮਨੁੱਖ ਸਿੱਧੇ, ਸਾਦੇ, ਸਰਲ ਸਨ ਪਰ ਅੰਤਿਮ ਤੀਰਥਾਂਕਰ ਦੇ ਸਮੇਂ ਮਨੁੱਖ ਚਤਰ ਸਨ। ਪਹਿਲੇ ਲੋਕਾਂ ਨੂੰ ਧਰਮ ਦਾ ਤੱਤ ਸਮਝਾਉਣਾ ਬੜਾ ਮੁਸਕਲ ਸੀ ਪਰ ਜਦ ਸਮਝ ਜਾਦੇ ਸਨ ਤਦ ਪਾਲਣ ਕਰਦੇ ਸਨ । ਹੁਣ ਦੇ ਲੋਕਾਂ ਨੂੰ ਧਰਮ ਦੀ ਸਮਝ ਜਲਦੀ ਆ ਜਾਂਦੀ ਹੈ ਪਰ ਇਨ੍ਹਾਂ ਨੂੰ ਧਰਮ ਦਾ ਪਾਲਣ ਕਰਵਾਉਣਾ ਮੁਸ਼ਕਲ ਹੈ। ਇਸ ਲਈ ਥੋੜ੍ਹਾ ਜਿਹਾ ਫਰਕ ਹੈ।"

ਫਿਰ ਕੇਸ਼ੀ ਨੇ ਪੁਛਿਆ – ਹੇ ਮਹਾਮੁਨੀ ਤੁਸੀਂ ਸੈਂਕੜੇ ਦੁਸ਼ਮਣਾਂ ਵਿਚਕਾਰ ਘਿਰ ਜਾਵੋਂ ਤਾਂ ਕਿਵੇ ਵਿਜਈ ਹੋਵੋਗੇ?

ਗੌਤਮ ਨੇ ਕਿਹਾ – ਇਕ ਸ਼ੱਤਰੂ ਨੂੰ ਜਿੱਤਣ ਨਾਲ ਪੰਜ ਜਿੱਤ ਲਏ ਜਾਦੇ ਹਨ ਤੇ ਪੰਜਾਂ ਉਤੇ ਜੇਤੂ ਹੋ ਜਾਵੇ ਤਾਂ ਸਾਰਿਆ ਉਤੇ ਵਿਜੇ ਹਾਸਲ ਹੋ ਜਾਂਦੀ ਹੈ।

ਕੇਸ਼ੀ ਨੇ ਕਿਹਾ – ਮਹਾਰਾਜ ਦੱਸੋ ਕਿ ਕਿਵੇਂ?

ਗੌਤਮ ਨੇ ਉੱਤਰ ਦਿੱਤਾ – ਇੱਕ ਮਨ ਨੂੰ ਜਿੱਤ ਲੈਣ ਨਾਲ ਕਾਮ, ਕ੍ਰੋਧ, ਮੋਹ, ਲੋਭ, ਹੰਕਾਰ ਜਿੱਤੇ ਜਾਦੇ ਹਨ। ਜਿਸ ਨੇ ਇਹ ਪੰਜ ਜਿੱਤ ਲਏ, ਪੰਜੇ ਗਿਆਨ ਇੰਦਰੀਆਂ ਉਸ ਦੇ ਵੱਸ ਵਿਚ ਆ ਗਈਆਂ ਤਾ ਸਾਰਾ ਸੰਸਾਰ ਜਿੱਤਿਆ ਗਿਆ।

ਭਗਵਾਨ ਮਹਾਂਵੀਰ ਲਾਡਾਂ ਪਿਆਰਾਂ ਵਿਚ ਪਲੇ ਰਾਜਕੁਮਾਰ ਸਨ ਜਿਨ੍ਹਾਂ ਨੂੰ ਪਤਾ ਨਹੀਂ ਸੀ ਗਰੀਬੀ ਕੀ ਹੁੰਦੀ ਹੈ, ਮਜ਼ਦੂਰੀ ਕੀ ਹੈ ਤੇ ਸਾਧਾਰਣ ਗ੍ਰਹਿਸਥੀ ਲੋਕ ਕਿਹੋ ਜਿਹਾ ਕਠੋਰ ਜੀਵਨ ਬਤੀਤ ਕਰਦੇ ਹਨ। ਇਕ ਦਿਨ ਆਪਣੇ ਕੁੱਝ ਸੇਵਕਾਂ ਨਾਲ ਘੋੜੇ ਉਤੇ ਸਵਾਰ ਹੋ ਕੇ ਉਹ ਸੈਰ ਲਈ ਜਾ ਰਹੇ ਸਨ ਤਾਂ ਉਨ੍ਹਾਂ ਨੇ ਕਿਸੇ ਦੇ ਰੋਣ ਕੁਰਲਾਣ ਦੀ ਆਵਾਜ ਸੁਣੀ। ਰਾਜਕੁਮਾਰ ਨੇ ਘੋੜਾ ਰੋਕਿਆ ਅਤੇ ਸੇਵਾਦਾਰ ਨੂੰ ਪਤਾ ਕਰਨ ਲਈ ਭੇਜਿਆ ਕਿ ਦੇਖੇ ਕੀ ਹੋਇਆ ਹੈ। ਸੇਵਕ ਇਕ ਘਰ ਵਿਚ ਗਿਆ ਤੇ ਥੋੜ੍ਹੀ ਦੇਰ ਬਾਅਦ ਵਾਪਸ ਆ ਕੇ ਕਹਿਣ ਲੱਗਾ – ਕੋਈ ਖਾਸ ਗੱਲ ਨਹੀਂ ਮਾਲਕ। ਇਹ ਘਰੇਲੂ ਮਸਲਾ ਹੈ। ਰਾਜਕੁਮਾਰ ਨੇ ਪੁਛਿਆ ਕਿ ਮਸਲਾ ਆਖਰ ਕੀ ਹੈ? ਤਾਂ ਸੇਵਕ ਨੇ ਦੱਸਿਆ ਕਿ ਘਰ ਦਾ ਮਾਲਕ ਆਪਣੇ ਗੁਲਾਮ ਨੂੰ ਕੁੱਟ ਰਿਹਾ ਹੈ। ਰਾਜਕੁਮਾਰ ਨੇ ਪੁੱਛਿਆ ਅਜਿਹਾ ਕਿਉ? ਕੀ ਦਾਸ ਘਰ ਦਾ ਇਕ ਜੀਵ ਨਹੀਂ ਹੈ? ਸੇਵਾਦਾਰ ਨੇ ਕਿਹਾ ਜੀ ਘਰ ਦਾ ਮੈਂਬਰ ਤਾਂ ਹੈ ਪਰ ਇਸ ਘਰ ਵਿਚ ਜੰਮਿਆ ਨਹੀਂ ਉਹ। ਉਹ ਦਾਸ ਹੈ। ਰਾਜਕੁਮਾਰ ਨੇ ਪੁੱਛਿਆ– ਮੇਰੇ ਪਿਤਾ ਦੇ ਰਾਜ ਵਿਚ ਕੀ ਦਾਸਾਂ ਨੂੰ ਮਾਰਨ ਕੁੱਟਣ ਦੀ ਪ੍ਰਵਾਨਗੀ ਹੈ? ਸੇਵਕ ਨੇ ਦੱਸਿਆ– ਜੀ ਕੇਵਲ ਕੁੱਟਣ ਦੀ ਨਹੀਂ ਜਾਨ ਤੋਂ ਮਾਰ ਦੇਣ ਦੀ ਵੀ ਪ੍ਰਵਾਨਗੀ ਹੈ।

ਸਭ ਮਨੁਖਾਂ ਨੂੰ ਇਹ ਮੰਗਲਮਈ ਸੰਦੇਸ਼ ਹੈ ਕਿ ਆਪਣੇ ਆਪ ਨੂੰ ਜਿਤੋ – ਇਹੀ ਮਾਨਵ ਜੀਵਨ ਦਾ ਉਦੇਸ਼ ਹੈ।

# ਬੁੱਧ ਮੱਤ

ਬੁੱਧਮੱਤ ਦੇ ਤਿੰਨ ਹਿੱਸੇ ਹਨ ਅਤੇ ਤਿੰਨਾਂ ਵਿਚੋਂ ਕੋਈ ਘੱਟ ਜਾਂ ਵੱਧ ਮਹੱਤਵਪੂਰਨ ਨਹੀਂ। ਇਹ ਹਨ–

1. ਮਹਾਤਮਾ ਬੁੱਧ– ਜੀਵਨ
2. ਧਰਮ
3. ਸੰਘ

ਇਸ ਅਧਿਆਇ ਵਿਚ ਕ੍ਰਮਵਾਰ ਤਿੰਨਾ ਅੰਗਾਂ ਦਾ ਅਧਿਐਨ ਕੀਤਾ ਜਾਵੇਗਾ।

## ਗੌਤਮ ਬੁੱਧ

ਛਾਈ ਹਜ਼ਾਰ ਸਾਲ ਪਹਿਲਾਂ ਜਦੋਂ ਵਿਸਵ ਭਰਮ ਅਤੇ ਮਿੱਥ ਦੇ ਸੰਸਕਾਰਾਂ ਵਿਚ ਲਿਪਟਿਆ ਪਿਆ ਸੀ, ਮਹਾਤਮਾ ਬੱਧ ਜਿਹੇ ਵਿਗਿਆਨਕ ਸੋਚ ਵਾਲੇ ਵਿਅਕਤੀ ਦਾ ਜਨਮ ਇਕ ਚਮਤਕਾਰ ਸੀ। ਉਸ ਨੇ ਸ਼ਕਤੀਸਾਲੀ ਬੌਧਿਕਤਾ ਦੀ ਰੋਸ਼ਨੀ ਰਾਹੀਂ ਹਰ ਪੁਰਾਣੇ ਵਿਸ਼ਵਾਸ ਨੂੰ ਤੋੜਿਆ। ਵੇਦਾਂ ਦੀ ਪ੍ਰਭੁਸੱਤਾ ਨੂੰ ਵੰਗਾਰਨਾ ਕੋਈ ਖੇਡ ਨਹੀਂ ਸੀ ਪਰ ਉਸ ਨੇ ਅਜਿਹਾ ਕਰ ਦਿਖਾਇਆ। ਉਸ ਨੇ ਹਰ ਪਰੰਪਰਾ ਉਤੇ ਵਾਰ ਕੀਤਾ – ਸੰਸਕ੍ਰਿਤ ਭਾਸਾ ਦੀ ਦਿੱਬਤਾ ਉਤੇ, ਵਰਣ ਆਸ਼ਰਮ ਪ੍ਰਥਾ ਉਤੇ, ਬ੍ਰਾਹਮਣਾਂ ਵਲੋਂ ਪ੍ਰਚੱਲਤ ਕਰਮਕਾਂਡਾ ਉਤੇ, ਪੁਜਾਰੀ ਵਰਗ ਵਲੋਂ ਕੀਤੀ ਜਾਂਦੀ ਲੁੱਟ ਉਤੇ ਉਸ ਨੇ ਤਿੱਖੇ ਹੱਲੇ ਕੀਤੇ। ਬੋਧ ਪਰੰਪਰਾ ਵੀ ਜੈਨ–ਪਰੰਪਰਾ ਵਾਂਗ ਆਰੀਅਨ ਪਰੰਪਰਾ ਤੋਂ ਸੁਤੰਤਰ ਅਵੈਦਕ ਸ਼ਰੱਮਣ ਪਰੰਪਰਾ ਕਰ ਕੇ ਜਾਣੀ ਜਾਂਦੀ ਹੈ। ਬੁੱਧ ਦੇ ਉਪਦੇਸ ਇੰਨੇ ਸ਼ਕਤੀਸ਼ਾਲੀ ਸਨ ਕਿ ਉਨ੍ਹਾਂ ਨੂੰ ਸਿੰਘਨਾਦ, ਭਾਵ ਸ਼ੇਰ ਦੀ ਗਰਜ ਕਿਹਾ ਜਾਂਦਾ ਹੈ। ਸਮਰਾਟ ਅਸ਼ੋਕ ਦੁਆਰਾ ਲੋਹੇ ਦੇ ਸਤੰਭ ਉਤੇ ਬਣੇ ਚਾਰ ਦਿਸ਼ਾਵਾਂ ਵੱਲ ਦਹਾੜਦੇ ਚਾਰ ਸ਼ੇਰ ਬੁੱਧ ਦੀਆਂ ਗਰਜਾਂ ਦੇ ਪ੍ਰਤੀਕ ਹਨ। ਇਹ ਨਿਸ਼ਾਨ ਆਧੁਨਿਕ ਭਾਰਤ ਦਾ ਰਾਸ਼ਟਰੀ ਚਿੰਨ੍ਹ (National Embulm) ਹੈ ਜੋ ਨੋਟਾਂ ਅਤੇ ਸਿੱਕਿਆਂ ਆਦਿਕ ਸਮੇਤ ਹਰ ਸਰਕਾਰੀ ਕਾਗਜ ਪੱਤਰ ਉਪਰ ਉਕਰਿਆ ਮਿਲਦਾ ਹੈ। ਬੁੱਧ ਦਾ ਧਰਮ–ਚੱਕਰ ਕੌਮੀ ਝੰਡੇ ਦੇ ਵਿਚਕਾਰ ਸੁਸ਼ੋਭਿਤ ਹੈ।

ਗੌਤਮ ਦਾ ਜਨਮ 560 ਪੂਰਬ ਈਸਾ ਵਿਚ ਹਿਮਾਲਿਆ ਪਰਬਤ ਦੇ ਨਜ਼ਦੀਕ ਦੀਆਂ ਵਾਦੀਆਂ ਵਿਚ ਕਪਿਲਵਸਤੂ ਦੀ ਰਿਆਸਤ ਅਧੀਨ ਲੁੰਬਿਨੀ ਨਾਂ ਦੇ ਜੰਗਲ ਵਿਚ ਹੋਇਆ ਸੀ। ਪਿਤਾ ਮਹਾਰਾਜ ਸੁਧੋਧਨ ਸਨ ਤੇ ਮਾਤਾ ਦਾ ਨਾਮ ਮਹਾਂਮਾਇਆ ਸੀ। ਸੁਧੋਧਨ ਸਾਕਯਵੰਸ਼ ਦੀ ਗਣਤੰਤਰ ਦਾ ਰਾਜਾ ਸੀ। ਸਾਕਯ ਕੁਲ ਖੱਤਰੀਆਂ

ਵਿਚ ਸਤਿਕਾਰਯੋਗ ਖਾਨਦਾਨ ਸੀ। ਮਹਾਰਾਣੀ ਮਹਾਂਮਾਇਆ ਦਾ ਪਿਤਾ ਕੋਲੀ ਰਿਆਸਤ ਦਾ ਰਾਜਾ ਸੀ ਤੇ ਦੇਵਦਾਹ ਉਸ ਦੀ ਰਾਜਧਾਨੀ ਸੀ। ਰਿਵਾਜ ਅਨੁਸਾਰ ਪਹਿਲੇ ਬੱਚੇ ਦੇ ਜਨਮ ਵਕਤ ਇਸਤਰੀਆਂ ਪੇਕੇ ਜਾਇਆ ਕਰਦੀਆਂ ਸਨ। ਬੁੱਧ ਦੇ ਜਨਮ ਤੋਂ ਪਹਿਲਾਂ ਮਹਾਮਾਇਆ ਨੇ ਸੁਧੋਧਨ ਪਾਸ ਬੇਨਤੀ ਕੀਤੀ ਕਿ ਮਾਪਿਆਂ ਪਾਸ ਪੁਚਾਓ। ਰਥ ਤਿਆਰ ਕਰ ਦਿੱਤੇ ਗਏ। ਸੈਨਿਕਾਂ ਦੀ ਇਕ ਟੁਕੜੀ ਅਤੇ ਬਾਦੀਆ ਉਨ੍ਹਾਂ ਨਾਲ ਤੋਰ ਦਿੱਤੀਆ ਤੇ ਦੇਵਦਾਹ ਸ਼ਹਿਰ ਵੱਲ ਇਹ ਕਾਫਲਾ ਤੁਰ ਪਿਆ।

ਸ਼ਾਇਦ ਕੁਦਰਤ ਨੂੰ ਅਜਿਹਾ ਮਨਜ਼ੂਰ ਸੀ ਕਿ ਜਿਸ ਬਾਲਕ ਨੇ ਸਾਹੀ ਮਹਿਲਾ ਦੀ ਥਾਂ ਬਣਵਾਸੀ ਜੀਵਨ ਨੂੰ ਚਲਣਾ ਸੀ, ਉਸ ਦਾ ਜਨਮ ਵੀ ਜੰਗਲ ਵਿਚ ਹੋਵੇ। ਸਫਰ ਦੌਰਾਨ ਮਹਾਰਾਣੀ ਰਥ ਵਿਚ ਬੈਠੀ ਬੈਠੀ ਥੱਕ ਗਈ ਤਾਂ ਉਸ ਨੇ ਪੈਦਲ ਤੁਰਨ ਦੀ ਇੱਛਾ ਪ੍ਰਗਟ ਕੀਤੀ। ਰਥ ਦੇ ਨਾਲ ਨਾਲ ਉਹ ਬਾਦੀਆ ਸਮੇਤ ਤੁਰੀ ਜਾ ਰਹੀ ਸੀ ਕਿ ਇਕ ਝਾੜੀ ਉਤੇ ਸੁਹਣੇ ਫੁੱਲਾਂ ਦੀ ਡਾਲੀ ਲਹਿਰਾਉਂਦੀ ਹੋਈ ਦੇਖੀ। ਮਹਾਮਾਇਆ ਨੇ ਬਾਹ ਉਚੀ ਉਲਾਰ ਕੇ ਫ਼ੁੱਲਾਂ ਲੱਦੀ ਟਾਹਣੀ ਤੋੜਨੀ ਚਾਹੀ ਤਾਂ ਤਿੱਖਾਂ ਦਰਦ ਆਰੰਭ ਹੋ ਗਿਆ। ਇਥੇ ਹੀ ਜੰਗਲ ਵਿਚ ਬੱਚੇ ਦਾ ਜਨਮ ਹੋਇਆ। ਮਹਾਰਾਣੀ ਬੱਚੇ ਸਮੇਤ ਵਾਪਸ ਕਪਿਲਵਸਤੂ ਆ ਗਈ। ਜਨਮ ਤੋਂ ਸੱਤ ਦਿਨ ਬਾਅਦ ਸਹਿਜਾਦੇ ਦਾ ਨਾਮ ਸਿਧਾਰਥ ਰੱਖਿਆ ਗਿਆ ਤੇ ਇਸ ਸਮੇਂ ਮਾਤਾ ਪ੍ਰਲੋਕ ਸਿਧਾਰ ਗਈ। ਸਿਧਾਰਥ ਨੂੰ ਪਾਲਣ ਪੋਸ਼ਣ ਦੀ ਜ਼ਿੰਮੇਵਾਰੀ ਉਸ ਦੀ ਮਾਸੀ ਪ੍ਰਜਾਪਤੀ ਗੌਤਮੀ ਨੂੰ ਸੌਂਪੀ ਗਈ ਜਿਸ ਨੂੰ ਪਿਛੋਂ ਸੁਧੋਧਨ ਨੇ ਵਿਆਹ ਕੇ ਆਪਣੀ ਰਾਣੀ ਬਣਾਇਆ। ਸਿਧਾਰਥ ਦੇ ਨਾਮਕਰਣ ਦੀ ਰਸਮ ਵੀ ਦਿਲਚਸਪ ਹੈ। ਆਪਣੇ ਸਮੇਂ ਦਾ ਪ੍ਰਸਿੱਧ ਜੋਤਸ਼ੀ ਆਸਿਤ, ਕਪਿਲਵਸਤੂ ਵਿਖੇ ਆਇਆ। ਮਹਿਲ ਵਿਚ ਰਾਜਾ ਸੁਧੋਧਨ ਨੇ ਉਸ ਦਾ ਬੜਾ ਸਤਿਕਾਰ ਕੀਤਾ ਪਰ ਬੱਚੇ ਦਾ ਮੁੱਖ ਦੇਖਣ ਸਾਰ ਸਾਧੂ ਦੀਆਂ ਅੱਖਾਂ ਵਿਚ ਹੰਝੂ ਭਰ ਆਏ। ਰਾਜਾ ਉਦਾਸ ਹੋ ਗਿਆ ਕਿ ਸਾਇਦ ਕੋਈ ਦੁਰਘਟਨਾ ਵਾਪਰੇਗੀ, ਪਰ ਸਾਧੂ ਨੇ ਕਿਹਾ – ਮਹਾਰਾਜ ਇਹ ਖੁਸ਼ੀ ਦੇ ਅਥਰੂ ਹਨ। ਮਨੁੱਖਤਾ ਦਾ ਰਖਵਾਲਾ ਤੇ ਸ੍ਰਿਸਟੀ ਦਾ ਸੱਚਾ ਹਮਦਰਦ ਪੈਦਾ ਹੋਇਆ ਹੈ। ਦੁੱਖ ਕੇਵਲ ਇਸ ਗੱਲ ਦਾ ਹੈ ਕਿ ਮੈਂ ਅਤੇ ਤੁਸੀ ਉਹ ਦਿਨ ਦੇਖਣ ਲਈ ਜਿਉਂਦੇ ਨਹੀਂ ਹੋਵਾਂਗੇ ਜਦੋਂ ਸਾਰੇ ਸੰਸਾਰ ਵਿਚ ਇਸ ਰਾਜ ਕੁਮਾਰ ਦੀ ਕੀਰਤੀ ਫੈਲੇਗੀ। ਇਸੇ ਸਾਧੂ ਆਸਿਤ ਨੇ ਬੱਚੇ ਦਾ ਨਾਮ ਸਿਧਾਰਥ ਰੱਖਿਆ। ਸਿਧਾਰਥ ਦਾ ਅਰਥ ਹੈ ਉਹ ਵਿਅਕਤੀ ਜਿਸ ਨੇ ਆਪਣੀ ਮੰਜ਼ਲ ਤੈਅ ਕਰ ਲਈ ਹੋਵੇ।

ਮਾਸੀ ਇਹ ਸੋਚ ਸੋਚ ਕੇ ਬੱਚੇ ਵੱਲ ਵਧੀਕ ਧਿਆਨ ਰਖਦੀ ਕਿ ਕਿਤੇ ਦੋਸ਼ ਨਾ ਲੱਗੇ ਕਿ ਮਾਂ ਵਿਹੂਣੇ ਬਾਲ ਨੂੰ ਅਣਗੌਲਿਆਂ ਕੀਤਾ ਜਾ ਰਿਹਾ ਹੈ। ਪਿਤਾ ਬੱਚੇ ਦੀ ਵਿਦਿਆ ਅਤੇ ਸੁਖ–ਸਾਧਨਾ ਦਾ ਪੂਰਾ ਧਿਆਨ ਰਖਦਾ। ਪਰ ਬਾਲਕ ਸਿਧਾਰਥ ਇਕਾਂਤ ਪਸੰਦ ਸੁਭਾਅ ਦਾ ਸੀ। ਇਕੱਲਾ ਬਾਗਾ ਵਿਚ ਟਹਿਲਦਾ ਅਤੇ ਵਿਚਾਰਾਂ ਵਿਚ ਮਗਨ ਰਹਿੰਦਾ। "ਕੀ ਇਸ ਨੂੰ ਮਾਂ ਯਾਦ ਆਉਂਦੀ ਹੈ?" ਪਿਤਾ ਸੋਚਦਾ, 'ਪਰ ਮਾਂ ਦਾ ਤਾਂ ਇਸ ਨੂੰ ਰੰਚਕ ਮਾਤਰ ਖਿਆਲ ਨਹੀਂ ਹੋ ਸਕਦਾ ਕਿਉਂਕਿ ਮਾਂ ਤਾਂ ਉਦੋਂ ਪ੍ਰਲੋਕ ਸਿਧਾਰ ਗਈ ਸੀ ਜਦੋਂ ਉਹ ਸੱਤ ਦਿਨਾਂ ਦਾ ਸੀ। ਸਭ ਇਹੋ ਦਸਦੇ ਸਨ ਕਿ ਪ੍ਰਜਾਪਤੀ ਮਾਂ ਹੈ। ਫਿਰ ਕਿਸ ਚੀਜ਼ ਦੀ ਤਲਾਸ਼ ਸੀ ਸਿਧਾਰਥ ਨੂੰ?"

ਪਿਤਾ ਅਕਸਰ ਪੁੱਛਦਾ ਪਰ ਕਿਤੋਂ ਕੋਈ ਜਵਾਬ ਨਾ ਮਿਲਦਾ।

ਇਕ ਦਿਨ ਬਾਗ਼ਾ ਵਿਚ ਟਹਿਲਦਿਆਂ ਗੌਤਮ ਨੇ ਆਕਾਸ਼ ਵੱਲ ਨਜ਼ਰ ਮਾਰੀ ਤਾਂ ਉਡਦੀ ਜਾਂਦੀ ਹੰਸਾਂ ਦੀ ਕਤਾਰ ਵਿਚੋਂ ਇਕ ਤੜਫਦਾ ਹੋਇਆ ਹੰਸ ਧਰਤੀ ਤੇ ਆ ਡਿੱਗਾ। ਸਿਧਾਰਥ ਨੇ ਜ਼ਖਮੀ ਹੰਸ ਨੂੰ ਗੋਦ ਵਿਚ ਚੁੱਕ ਲਿਆ। ਸਿਧਾਰਥ ਦੇ ਚਚੇਰੇ ਭਰਾ ਦੇਵਦੱਤ ਨੇ ਹੰਸਾ ਦੀ ਉਡਦੀ ਕਤਾਰ ਵੱਲ ਤੀਰ ਚਲਾਇਆ ਸੀ ਜਿਸ ਨਾਲ ਇੱਕ ਹੰਸ ਜ਼ਖਮੀ ਹੋ ਕੇ ਡਿੱਗ ਪਿਆ। ਦੇਵਦੱਤ ਆਇਆ ਤੇ ਕਹਿਣ ਲੱਗਾ – ਸਿਧਾਰਥ ਇਹ ਹੰਸ ਮੇਰਾ ਹੈ। ਮੈਨੂੰ ਦੇਹ। ਇਹ ਮੇਰਾ ਤੀਰ ਖਾ ਕੇ ਡਿੱਗਾ ਹੈ। ਸਿਧਾਰਥ ਨੇ ਕਿਹਾ – "ਇਹ ਹੰਸ ਮੇਰਾ ਹੈ। ਇਸ ਨੂੰ ਮੈਂ ਰੱਖਾਂਗਾ।" ਸ਼ਿਕਾਇਤ ਲੈ ਕੇ ਦੇਵਦੱਤ ਮਹਾਰਾਜ ਸੁਧੋਧਨ ਪਾਸ ਗਿਆ। ਸੁਧੋਧਨ ਨੇ ਪੁਛਿਆ – "ਸਿਧਾਰਥ ਦੇਵਦੱਤ ਨੇ ਤੀਰ ਚਲਾ ਕੇ ਇਹ ਹੰਸ ਸੁੱਟ ਲਿਆ ਹੈ ਇਸ ਕਰਕੇ ਇਹ ਉਸ ਦਾ ਸ਼ਿਕਾਰ ਹੈ। ਤੁਸੀਂ ਇਸ ਤੇ ਕਿਵੇਂ ਆਪਣਾ ਹੱਕ ਜਤਾਉਂਦੇ ਹੋ?" ਸਿਧਾਰਥ ਨੇ ਕਿਹਾ – "ਜਿਸ ਨੇ ਮਾਰਿਆ ਹੋਵੇ, ਜੀਵ ਉਸ ਦਾ ਨਹੀਂ ਹੁੰਦਾ ਮਹਾਰਾਜ। ਉਸ ਦਾ ਹੁੰਦਾ ਹੈ ਜਿਸ ਨੇ ਉਸ ਨੂੰ ਬਚਾਇਆ ਹੋਵੇ। ਮੈਂ ਹੰਸ ਨੂੰ ਬਚਾ ਲਿਆ ਹੈ, ਇਸ ਕਰਕੇ ਇਹ ਮੇਰਾ ਹੈ।" ਪਿਤਾ ਪ੍ਰਸੰਨ ਹੋਇਆ ਤੇ ਹੰਸ ਸਿਧਾਰਥ ਨੂੰ ਮਿਲਿਆ। ਸਿਧਾਰਥ ਨੇ ਜ਼ਖਮੀ ਹੰਸ ਰਾਜ਼ੀ ਕੀਤਾ ਤੇ ਪਿਆਰ ਦੇ ਕੇ ਉਸ ਨੂੰ ਵਿਸ਼ਾਲ ਆਕਾਸ਼ ਵਿਚ ਉਡਾ ਦਿੱਤਾ। ਉਸ ਘਟਨਾ ਨੇ ਮਹਿਲ ਵਿਚ ਹਿਲਜੁਲ ਪੈਦਾ ਕੀਤੀ ਕਿ ਬਾਲਕ ਦੀਆਂ ਰੁਚੀਆਂ ਸਾਧਾਰਣ ਨਹੀਂ, ਉਸ ਦੀ ਨਿਆਇ ਸ਼ਕਤੀ ਵਿਲੱਖਣ ਹੈ।

ਪਿਤਾ ਸੁਧੋਧਨ ਨੇ ਸਿਧਾਰਥ ਦੇ ਟਹਿਲਣ ਲਈ ਤਿੰਨ ਤਲਾਬ ਬਣਾਏ। ਇਕ ਵਿਚ ਕੇਵਲ ਨੀਲੇ ਕੰਵਲ ਖਿੜਨ, ਇਸ ਦਾ ਨਾਮ ਨੀਲ-ਕਮਲ ਰੱਖਿਆ ਗਿਆ। ਦੂਜੇ ਵਿਚ ਲਾਲ ਕੰਵਲ ਫੁੱਲ ਖਿੜਨ, ਇਸ ਦਾ ਨਾਮ ਲਾਲ-ਕਮਲ ਰੱਖਿਆ ਅਤੇ ਇਕ ਤਲਾਬ ਵਿਚ ਕੇਵਲ ਸਫੈਦ ਰੰਗ ਦੇ ਫੁੱਲ ਖਿੜਨ, ਉਸ ਦਾ ਨਾਮ ਸ਼ਵੇਤ-ਕਮਲ ਰੱਖਿਆ ਗਿਆ। ਰਾਜ ਕੁਮਾਰ ਦੇ ਨਿਵਾਸ ਵਾਸਤੇ ਤਿੰਨ ਮਹਿਲ ਬਣਵਾਏ ਗਏ। ਇਕ ਸਰਦੀਆ ਵਾਸਤੇ, ਜਿਹੜਾ ਨਿੱਘਾ ਸੀ। ਇਕ ਗਰਮੀਆਂ ਵਾਸਤੇ, ਜਿਹੜਾ ਅੰਦਰੋਂ ਠੰਢਾ ਸੀ। ਇਕ ਚੁਮਾਸੇ ਵਾਸਤੇ ਕਿ ਬਰਸਾਤ ਦੇ ਦਿਨਾਂ ਵਿਚ ਜ਼ਹਿਰੀਲੇ ਜੀਵ, ਸੱਪ, ਬਿੱਛੂ, ਮੱਛਰ, ਮੱਖੀ ਆਦਿਕ ਨਿਕਲਦੇ ਹਨ, ਇਸ ਕਰਕੇ ਚਾਰ ਮਹੀਨੇ ਇਸ ਮਹੱਲ ਦੇ ਅੰਦਰ ਹੀ ਨਾਚ ਗਾਣਾ ਗੀਤ ਸੰਗੀਤ ਚਲਦਾ ਰਹਿੰਦਾ ਸੀ। ਇਉਂ ਉਸ ਦੀ ਪਰਵਰਿਸ਼ ਪੂਰਨ ਸ਼ਾਹਾਨਾ ਠਾਠ ਬਾਠ ਨਾਲ ਕੀਤੀ ਗਈ। ਕਿਸੇ ਉਦਾਸ, ਬਿਮਾਰ ਜਾਂ ਦੁਖੀ ਬੰਦੇ ਨੂੰ ਉਸ ਦੇ ਨੇੜੇ ਨਾ ਜਾਣ ਦਿੱਤਾ ਜਾਂਦਾ।

ਬੇਸ਼ੱਕ ਰਾਜ ਕੁਮਾਰ ਦੇ ਮਨੋਰੰਜਨ ਵਾਸਤੇ ਹਰ ਸ਼ੈਅ ਮੌਜੂਦ ਹੁੰਦੀ ਪਰ ਬਾਲਕ ਖੁਸ਼ ਨਹੀਂ ਸੀ। ਇਕ ਦਿਨ ਸਿਧਾਰਥ ਨੇ ਦੇਖਿਆ ਕਿ ਬਾਗ਼ ਵਿਚ ਛਿਪਕਲੀ ਇਕ ਕੀੜੇ ਨੂੰ ਨਿਗਲ ਰਹੀ ਸੀ ਤਾਂ ਸਪੋਲੀਏ ਨੇ ਛਿਪਕਲੀ ਨੂੰ ਧਰ ਦਬੋਚਿਆ। ਅਜੇ ਛਿਪਕਲੀ ਸੱਪੋਲੀਏ ਨੇ ਮੂੰਹ ਵਿਚ ਹੀ ਸੀ ਕਿ ਉਡਦੀ ਇੱਲ ਹੇਠਾਂ ਆਈ ਤੇ ਝਪੱਟਾ ਮਾਰ ਕੇ ਸੱਪ ਨੂੰ ਲੈ ਉੱਡੀ। 'ਕੀ ਇਹੋ ਜ਼ਿੰਦਗੀ ਹੈ' ਸਿਧਾਰਥ ਸੋਚਣ ਲੱਗਾ, 'ਹਿੰਸਾ ਤੇ ਮੌਤ – ਕੀ ਇਹੀ ਸਭ ਕੁੱਝ ਹੈ ਬੱਸ? ਇਸ ਤੋਂ ਬਚਾਅ ਨਹੀਂ ਹੋ ਸਕਦਾ?' ਰਾਜ ਕੁਮਾਰ ਇਨ੍ਹਾਂ ਸੋਚਾਂ ਵਿਚ ਮਗਨ ਸੀ ਕਿ ਪਿਤਾ ਨੇ ਪੁੱਛਿਆ, 'ਕੀ

ਸੋਚ ਰਹੇ ਹੋ ਸਿਧਾਰਥ? ਕੀ ਕਰਨ ਦਾ ਇਰਾਦਾ ਹੈ?' ਬਾਲਕ ਨੇ ਜਵਾਬ ਦਿੱਤਾ – 'ਪਿਤਾ ਜੀ ਸ਼ਹਿਰ ਦੇਖਣ ਦੀ ਇੱਛਾ ਹੈ। ਆਬਾਦੀ ਵੱਲ ਜਾਣਾ ਚਾਹੁੰਦਾ ਹਾਂ।'

ਬਾਲਕ ਨੂੰ ਮਹਿਲਾਂ ਵਿਚੋਂ ਬਾਹਰ ਜਾਣ ਦੀ ਆਗਿਆ ਨਹੀਂ ਸੀ ਪਰੰਤੂ ਪਿਤਾ ਨੇ ਅਹਿਲਕਾਰਾਂ ਨੂੰ ਬੁਲਾਇਆ ਤੇ ਕਿਹਾ – 'ਹੁਸ਼ਿਆਰ ਰਹਿਣਾ। ਕੋਮਲ ਚਿੱਤ ਰਾਜ ਕੁਮਾਰ ਸ਼ਹਿਰ ਵੱਲ ਜਾ ਰਿਹਾ ਹੈ। ਕੋਈ ਅਜਿਹੀ ਵਸਤੂ ਨਾ ਦਿੱਸੇ ਜਿਸ ਨੂੰ ਦੇਖਣ ਨਾਲ ਸ਼ਹਿਜ਼ਾਦਾ ਉਦਾਸ ਹੋਵੇ। ਇਹ ਜਜ਼ਬਾਤੀ ਬਾਲਕ ਹੈ। ਧਿਆਨ ਰੱਖਣਾ।'

ਚੰਨਾ ਸਿਧਾਰਥ ਦਾ ਰਥਵਾਨ ਸੀ। ਰਾਹ ਵਿਚ ਰਾਜ ਕੁਮਾਰ ਨੇ ਇਕ ਬੁੱਢਾ ਆਦਮੀ ਤੱਕਿਆ ਜਿਸ ਦੀਆਂ ਅੱਖਾ ਕਮਜ਼ੋਰੀ ਨਾਲ ਅੰਦਰ ਧਸੀਆ ਹੋਈਆਂ ਸਨ। ਸਿਧਾਰਥ ਨੇ ਪੁੱਛਿਆ – ਚੰਨੇ, ਇਹ ਆਦਮੀ ਇਹੋ ਜਿਹਾ ਕਿਉਂ ਹੈ? ਰਥਵਾਨ ਨੇ ਦੱਸਿਆ – ਇਹ ਬਿਰਧ ਆਦਮੀ ਹੈ ਤੇ ਬੁਢਾਪਾ ਸਭ ਨੂੰ ਅਜਿਹਾ ਕਰ ਦਿੰਦਾ ਹੈ। ਤੁਸੀਂ ਅਸੀਂ ਸਭ ਇਕ ਦਿਨ ਬੁੱਢੇ ਹੋਵਾਂਗੇ। ਸਿਧਾਰਥ ਇਹ ਸੁਣ ਕੇ ਉਦਾਸ ਹੋ ਗਿਆ। ਅੱਗੇ ਗਏ ਤਾ ਕੁੱਝ ਬੰਦੇ ਕਿਸੇ ਮ੍ਰਿਤਕ ਦੀ ਅਰਥੀ ਚੁੱਕੀ ਜਾ ਰਹੇ ਸਨ। ਸਿਧਾਰਥ ਨੇ ਇਸ ਬਾਰੇ ਪੁਛਿਆ ਤਾਂ ਚੰਨੇ ਨੇ ਦੱਸਿਆ – ਹਰ ਬੰਦੇ ਨੇ ਇਕ ਦਿਨ ਮਰਨਾ ਹੈ। ਮੌਤ ਤੋਂ ਕੋਈ ਨਹੀ ਬਚ ਸਕਿਆ – ਇਹ ਸੁਣ ਕੇ ਸਿਧਾਰਥ ਨੂੰ ਦੁੱਖ ਹੋਇਆ, 'ਕੀ ਜੀਵਨ ਇਹੋ ਹੈ? ਇੰਨਾ ਕੁ ਹੈ'। ਅੱਗੇ ਤੁਰਦੇ ਗਏ ਤਾਂ ਸਿਧਾਰਥ ਨੇ ਇਕ ਸਾਧੂ ਦੇਖਿਆ। ਰਥਵਾਨ ਨੂੰ ਜਦੋਂ ਉਸ ਬਾਰੇ ਪੁੱਛਿਆ ਤਾ ਉਸ ਨੇ ਦੱਸਿਆ ਕਿ ਇਹ ਤਪੱਸਵੀ ਹੈ ਤੇ ਦੁੱਖਾ ਤੋਂ ਛੁਟਕਾਰਾ ਪ੍ਰਾਪਤ ਕਰਨਾ ਚਾਹੁੰਦਾ ਹੈ। ਸਿਧਾਰਥ ਨੇ ਚੰਨੇ ਨੂੰ ਵਾਪਸ ਚੱਲਣ ਲਈ ਕਿਹਾ। ਸਿਧਾਰਥ ਨੇ ਦੇਖਿਆ ਕਿ ਸਾਧੂ ਦੇ ਚਿਹਰੇ ਤੇ ਇਕ ਵਿਸ਼ੇਸ਼ ਕਿਸਮ ਦੀ ਸ਼ਾਂਤੀ ਸੀ। ਇਸ ਸ਼ਾਂਤਮਈ ਚਿਹਰੇ ਨੂੰ ਰਾਜ ਕੁਮਾਰ ਭੁੱਲ ਨਾ ਸਕਿਆ। ਇਹ ਉਸ ਦਾ ਆਦਰਸ਼ ਬਣ ਗਿਆ। ਇਸ ਉਪਰੰਤ ਉਹ ਵਾਪਸ ਮਹਿਲਾਂ ਵਿਚ ਆ ਗਏ।

ਜੁਆਨ ਹੋਣ ਤਕ ਸਿਧਾਰਥ ਨੇ ਸ਼ਸਤਰ ਅਤੇ ਸ਼ਾਸਤਰ ਦੋਹਾਂ ਪ੍ਰਕਾਰ ਦੀ ਵਿਦਿਆ ਵਿਚ ਨਿਪੁੰਨਤਾ ਹਾਸਲ ਕੀਤੀ। ਉਸ ਨੇ ਸਾਬਤ ਕੀਤਾ ਕਿ ਉਹ ਜੇ ਗੰਭੀਰ ਸੁਭਾਅ ਦਾ ਹੈ ਤਾ ਇਸ ਦਾ ਇਹ ਭਾਵ ਨਹੀਂ ਕਿ ਜਿਸਮਾਨੀ ਕਰਤੱਬਾਂ ਵਿਚ ਪਿੱਛੇ ਰਹਿ ਗਿਆ ਹੈ। ਘੋੜ ਸਵਾਰੀ, ਨੇਜ਼ੇਬਾਜ਼ੀ, ਤੀਰ-ਅੰਦਾਜ਼ੀ, ਤਲਵਾਰਬਾਜ਼ੀ ਆਦਿਕ ਮੁਕਾਬਲਿਆ ਵਿਚ ਉਹ ਵੱਧ ਚੜ੍ਹ ਕੇ ਹਿੱਸਾ ਲੈਂਦਾ ਪਰ ਉਹ ਵਧੇਰੇ ਖਾਮੋਸ਼ ਰਹਿੰਦਾ। ਇਕਾਂਤਵਾਸ ਪਸੰਦ ਕਰਦਾ। ਮਾਪਿਆਂ ਨੇ ਉਹੋ ਸੋਚਿਆ ਜੋ ਅਜਿਹੇ ਬੱਚਿਆਂ ਦੇ ਮਾਪੇ ਅਕਸਰ ਸੋਚਿਆ ਕਰਦੇ ਹਨ ਕਿ ਸਿਧਾਰਥ ਦਾ ਵਿਆਹ ਕਰ ਦੇਈਏ। ਦੁਨੀਆਂਦਾਰੀ ਵਿਚ ਪੈ ਕੇ ਉਸ ਦਾ ਦਿਲ ਲੱਗ ਜਾਵੇਗਾ। ਪਿਤਾ ਨੇ ਗੌਤਮ ਪਾਸ ਵਿਆਹ ਦੀ ਗੱਲ ਕੀਤੀ ਤਾਂ ਉਸ ਨੇ ਕਿਹਾ, ਵਿਆਹ ਕਰਾਉਣ ਵਿਚ ਕੋਈ ਹਰਜ ਨਹੀਂ ਪਰ ਜਿਸਨੂੰ ਮੈਂ ਜਾਣਦਾ ਨਹੀਂ – ਉਸ ਨਾਲ ਕਿਵੇਂ ਵਿਆਹ ਕਰਾਉਣ ਦਾ ਫੈਸਲਾ ਕਰਾਂ? ਉਨ੍ਹਾਂ ਦਿਨਾਂ ਵਿਚ ਇਹ ਗੱਲ ਕੁੱਝ ਮੁਸ਼ਕਲ ਪ੍ਰਤੀਤ ਤਾ ਹੁੰਦੀ ਸੀ ਪਰ ਪਿਤਾ ਨੇ ਇਸ ਦਾ ਰਸਤਾ ਕੱਢ ਲਿਆ। ਬਹੁਤ ਸਾਰੇ ਰਾਜ ਘਰਾਣਿਆਂ ਵਿਚ ਸੁਨੇਹੇ ਭੇਜੇ ਗਏ ਕਿ ਕਪਿਲਵਸਤੂ ਵਿਖੇ ਸ਼ਸਤਰਾਂ ਸ਼ਾਸਤਰਾ ਦੇ ਮੁਕਾਬਲੇ ਹੋਣਗੇ। ਇਨ੍ਹਾਂ ਵਿਚ ਭਾਗ ਲੈਣ ਲਈ ਸੱਦੇ ਭੇਜੇ

ਗਏ। ਜਿਨ੍ਹਾਂ ਰਾਜਕੁਮਾਰੀਆਂ, ਰਾਜ ਕੁਮਾਰਾ ਨੇ ਮੁਕਾਬਲੇ ਵਿਚ ਭਾਗ ਨਹੀਂ ਵੀ ਲੈਣਾ, ਉਹ ਵੀ ਬਤੌਰ ਦਰਸਕ ਹਾਜਰ ਹੋਣ। ਭਿੰਨ ਭਿੰਨ ਖੇਡਾਂ ਦਾ ਤੇ ਸ਼ਿਕਾਰ ਦਾ ਇੰਤਜ਼ਾਮ ਕੀਤਾ ਗਿਆ। ਇਕ ਸੁਬਕ ਜਿਹੀ ਕੋਮਲ ਸਭਾਅ ਦੀ ਰਾਜ ਕੁਮਾਰੀ ਵੱਖਰੀ ਸੀ ਸਭ ਤੋਂ, ਉਹ ਸਾਰਿਆ ਦਾ ਧਿਆਨ ਆਪਣੇ ਵੱਲ ਖਿੱਚ ਰਹੀ ਸੀ। ਉਸ ਦੀ ਸ਼ਖਸੀਅਤ ਵਿਚ ਸਹਿਜ ਭਾਵ ਸਨ। ਇਹ ਯਸੋਧਰਾ ਸੀ। ਸਮਾਪਤੀ ਹੋਈ ਤੇ ਅੰਤਮ ਦਿਨ ਆ ਗਿਆ। ਸਾਰਿਆਂ ਮਹਿਮਾਨਾ ਨੂੰ ਤੁਹਫੇ ਦਿੱਤੇ ਗਏ। ਕੀਮਤੀ ਸੁਗਾਤਾਂ, ਸੋਨੇ ਦੀਆਂ, ਚਾਦੀ ਦੀਆਂ, ਹੀਰਿਆ ਜਵਾਹਰਾਤਾ ਜੜੀਆ ਸੁਗਾਤਾ। ਯਸੋਧਰਾ ਪਿੱਛੇ ਖਲੋਤੀ ਰਹੀ। ਉਸ ਵਿਚ ਕੋਈ ਕਾਹਲਾਪਣ ਨਹੀਂ ਸੀ। ਉਸ ਨੂੰ ਭੇਟ ਕਰਨ ਲਈ ਕੁੱਝ ਨਹੀ ਬਚਿਆ। ਸਭ ਸੁਗਾਤਾਂ ਖਤਮ ਹੋ ਗਈਆ ਸਨ । ਸਾਰੇ ਉਦਾਸ ਹੋਏ ਕਿ ਇਹ ਸ਼ਗਨ ਚੰਗਾ ਨਹੀ ਹੋਇਆ। ਯਸੋਧਰਾ ਨੂੰ ਗੌਤਮ ਨੇ ਆਪਣੇ ਚੋਲੇ ਤੇ ਟੰਗਿਆ ਚੰਬੇ ਦਾ ਫੁੱਲ ਉਤਾਰ ਕੇ ਸਤਿਕਾਰ ਨਾਲ ਭੇਟ ਕੀਤਾ। ਇਹ ਸਮਝਿਆ ਗਿਆ ਕਿ ਯਸੋਧਰਾ ਪੰਸਦ ਨਹੀਂ ਆਈ। ਪਰ ਯਸੋਧਰਾ ਪ੍ਰਸੰਨ ਸੀ। ਉਸ ਨੇ ਕਿਹਾ 'ਇਸ ਫੁੱਲ ਵਿਚ ਕਈ ਸਦੀਆਂ ਰਹਿਣ ਵਾਲੀ ਅਮਰ ਮਹਿਕ ਹੈ। ਮੇਰੇ ਲਈ ਇਹ ਕਾਫੀ ਹੈ।' ਮਹਾਰਾਜ ਸੁਧੋਧਨ ਨੇ ਸਿਧਾਰਥ ਨੂੰ ਪੁੱਛਿਆ "ਯੁਵਰਾਜ, ਤੁਹਾਡਾ ਵਿਆਹ ਕਰਨਾ ਹੈ, ਇਥੇ ਆਪਣੀਆ ਮਹਿਮਾਨ ਯੁਵਰਾਣੀਆਂ ਵਿਚੋਂ ਕੋਈ ਪਸੰਦ ਆਈ? ਜੇ ਨਹੀ ਤਾ ਆਪਾ ਫਿਰ ਯਤਨ ਕਰਾਗੇ।" ਸਿਧਾਰਥ ਨੇ ਕਿਹਾ, ਮਹਾਰਾਜ ਯਸੋਧਰਾ ਗੰਭੀਰ ਸੁਭਾਅ ਦੀ ਸੁੰਦਰ ਰਾਜ ਕੁਮਾਰੀ ਮੈਨੂੰ ਪਸੰਦ ਹੈ। ਸੁਧੋਧਨ ਨੇ ਯਸੋਧਰਾ ਦੇ ਪਿਤਾ ਪਾਸ ਵਿਆਹ ਦੀ ਪੇਸ਼ਕਸ਼ ਰੱਖੀ ਤਾ ਉਹਨਾਂ ਨੇ ਪ੍ਰਸੰਨਤਾ ਨਾਲ ਪ੍ਰਵਾਨ ਕੀਤੀ। ਯਸੋਧਰਾ ਨੇ ਪੇਸ਼ਕਸ਼ ਸਵੀਕਾਰ ਕੀਤੀ। ਸਾਰੇ ਮਹਿਮਾਨ ਅਤੇ ਮਹਿਲਵਾਸੀ ਇਸ ਗੱਲੋਂ ਹੈਰਾਨ ਸਨ ਕਿ ਕਿੰਨੀ ਸਾਦਗੀ ਨਾਲ ਇਕ ਬਹੁਤ ਵੱਡਾ ਫੈਸਲਾ ਸਹਿਜ ਸੁਭਾ ਸਿਰੇ ਚੜ੍ਹ ਗਿਆ। ਸਾਰੀ ਉਮਰ ਗੌਤਮ ਨੇ ਬਹੁਤ ਵੱਡੇ ਫੈਸਲੇ ਸਹਿਜ ਸੁਭਾਅ ਹੀ ਕੀਤੇ।

ਯਸ਼ੋਧਰਾ ਆਦਰਸ਼ਕ ਪਤਨੀ ਸਾਬਤ ਹੋਈ। ਯੁਵਰਾਜ ਸਿਧਾਰਥ ਪਿਆਰਾ ਇਨਸਾਨ ਸੀ। ਉਹ ਤੀਖਣ ਬੁੱਧ, ਵਿਦਿਆ ਵਿਚ ਪ੍ਰਬੀਨ ਅਤੇ ਖੇਡਾ ਵਿਚ ਉਤਸ਼ਾਹੀ ਨੌਜਵਾਨ ਸੀ। ਇਕ ਵਾਰ ਅਜਿਹਾ ਮੁਕਾਬਲਾ ਹੋਇਆ ਕਿ ਰੁੱਖਾਂ ਦੀ ਕਤਾਰ ਵਿਚੋਂ ਕੋਈ ਰੁੱਖ ਘੋੜੇ ਤੇ ਸਵਾਰ ਹੋਕੇ, ਘੋੜਾ ਸਰਪਟ ਦੁੜਾਂਦਿਆ, ਤਲਵਾਰ ਨਾਲ ਕੱਟ ਕੇ ਅੱਗੇ ਲੰਘਣਾ ਸੀ। ਸਿਧਾਰਥ ਵੀ ਇਸ ਵਿਚ ਸ਼ਾਮਲ ਹੋਇਆ। ਉਸ ਨੇ ਘੋੜਾ ਸਰਪਟ ਦੁੜਾਇਆ ਤੇ ਤਲਵਾਰ ਨਾਲ ਰੁੱਖ ਦੇ ਤਣੇ ਤੇ ਵਾਰ ਕੀਤਾ। ਤਲਵਾਰ ਇਉਂ ਲੰਘ ਗਈ ਜਿਵੇਂ ਘਿਉ ਵਿਚੋਂ ਵਾਲ ਲੰਘ ਜਾਂਦਾ ਹੈ। ਕੁਝ ਦੇਰ ਰੁੱਖ ਉਵੇਂ ਹੀ ਖਲੋਤਾ ਰਿਹਾ। ਸਾਰਿਆਂ ਨੇ ਇਹੋ ਸਮਝਿਆਂ ਕਿ ਰੁੱਖ ਕੱਟਿਆ ਨਹੀਂ ਜਾ ਸਕਿਆ। ਪਰ ਥੋੜ੍ਹੀ ਕੁ ਦੇਰ ਬਾਅਦ ਹਵਾ ਦਾ ਬੁੱਲਾ ਆਇਆ ਤੇ ਕੱਟਿਆ ਹੋਇਆ ਰੁੱਖ ਡਿੱਗ ਪਿਆ। ਸਿਧਾਰਥ ਨੇ ਕਿਹਾ – ਇਵੇਂ ਹੀ ਹੋਇਆ ਕਰੇਗਾ। ਸ਼ਕਤੀਸ਼ਾਲੀ ਰੁੱਖ ਕੱਟੇ ਜਾਇਆ ਕਰਨਗੇ, ਮੇਰੀ ਤਲਵਾਰ ਸਹਿਜ ਨਾਲ ਉਨ੍ਹਾਂ ਵਿਚੋਂ ਦੀ ਲੰਘੇਗੀ। ਨਾ ਰੁੱਖਾਂ ਨੂੰ ਨਾ ਦਰਸ਼ਕਾਂ ਨੂੰ, ਦੇਰ ਤਕ ਪਤਾ ਨਹੀਂ ਲੱਗਿਆ ਕਰੇਗਾ ਕਿ ਉਹ ਕੱਟੇ ਜਾ ਚੁੱਕੇ ਹਨ। ਇਵੇਂ ਹੋਇਆ ਕਰੇਗਾ।

ਦਿਨ ਬੀਤਦੇ ਗਏ। ਜੀਵਨ ਆਪਣੀ ਚਾਲ ਤੁਰਿਆ ਜਾ ਰਿਹਾ ਸੀ। ਯਸ਼ੋਧਰਾ ਨੇ ਬੇਟੇ ਨੂੰ ਜਨਮ ਦਿੱਤਾ, ਜਿਸ ਦਾ ਨਾਮ ਰਾਹੁਲ ਰੱਖਿਆ ਗਿਆ। ਸਿਧਾਰਥ ਦੂਰ ਕਿਧਰੇ ਕਿਸੇ ਵੱਖਰੀ ਵਸਤੂ ਦੀ ਤਲਾਸ਼ ਵਿਚ ਸੀ। ਹਰ ਵਸਤੂ, ਹਰ ਵਿਅਕਤੀ ਦੇ ਨੇੜੇ ਰਹਿੰਦਾ ਹੋਇਆ ਵੀ ਉਹ ਉਨ੍ਹਾਂ ਤੋਂ ਦੂਰ ਸੀ। ਉਹ ਆਪਣੇ ਆਪ ਵਿਚ ਮਸਤ ਰਹਿੰਦਾ, ਆਪਣੀ ਧੁਨ ਵਿਚ ਮਗਨ।

ਇਕ ਰਾਤ ਸਿਧਾਰਥ ਨੇ ਸੰਨਿਆਸ ਲੈਣ ਦਾ ਫੈਸਲਾ ਕਰ ਲਿਆ। ਉਸਨੂੰ ਨੀਂਦ ਨਾ ਆਈ। ਉਹ ਕਦੀ ਯਸ਼ੋਧਰਾ ਦੇ ਮੂੰਹ ਵੱਲ ਦੇਖਦਾ ਕਦੀ ਰਾਹੁਲ ਵੱਲ। ਇਕ ਕਸਮਕਸ ਉਸ ਦੇ ਅੰਦਰ ਦੇਰ ਤਕ ਚਲਦੀ ਰਹੀ। ਉਸ ਨੂੰ ਪਤਾ ਨਹੀਂ ਲੱਗ ਰਿਹਾ ਸੀ ਕਿ ਮਹਿਲ ਦੇ ਸੁਖ, ਪਤਨੀ ਅਤੇ ਪੁੱਤਰ ਛੱਡ ਕੇ ਉਹ ਕਿਉਂ ਜਾ ਰਿਹਾ ਹੈ – ਜਾਣਾ ਚਾਹੀਦਾ ਹੈ ਕਿ ਨਹੀਂ। ਪਰ ਉਸ ਨੇ ਜਾਣ ਦਾ ਫੈਸਲਾ ਕੀਤਾ ਚੁਪ ਕਰਕੇ ਅੱਧੀ ਰਾਤ ਉਸ ਨੇ ਨਿਕੇ ਰਾਹੁਲ ਦਾ ਮੂੰਹ ਚੁਮਿਆ–ਹੌਲੀ ਜਿਹੀ ਯਸ਼ੋਧਰਾ ਦੇ ਪੈਰ ਨੂੰ ਚੁੰਮਿਆ – ਫਿਰ ਤੇਜ਼ੀ ਨਾਲ ਬਾਹਰ ਨਿਕਲ ਗਿਆ। ਰਥਵਾਨ ਚੰਨੇ ਨੂੰ ਜਗਾਇਆ ਅਤੇ ਕਿਹਾ – ਕੰਥਕ ਘੋੜਾ ਖੋਲ੍ਹ ਲਿਆ। ਕਿਧਰੇ ਚਲਣਾ ਹੈ। ਇਕ ਘੋੜੇ ਤੇ ਗੌਤਮ ਦੂਸਰੇ ਤੇ ਚੰਨਾ ਸਵਾਰ ਹੋ ਕੇ ਜੰਗਲਾ ਵੱਲ ਨਿਕਲ ਤੁਰੇ। ਸਾਰੀ ਕਪਿਲਵਸਤੂ ਇਸ ਅੱਧੀ ਰਾਤ ਵੇਲੇ ਘੂਕ ਨੀਂਦਰ ਦੀ ਲਪੇਟ ਵਿਚ ਸੀ। ਜਦੋਂ ਜੰਗਲ ਦੇ ਕਿਨਾਰੇ ਅੱਪੜੇ ਤਾਂ ਸੂਰਜ ਚੜ੍ਹਨ ਵਾਲਾ ਸੀ। ਗੌਤਮ ਨੇ ਕੀਮਤੀ ਗਹਿਣੇ ਉਤਾਰ ਕੇ ਚੰਨੇ ਨੂੰ ਸਗਾਤ ਵਜੋਂ ਦੇ ਕੇ ਕਿਹਾ – ਘੋੜੇ ਵਾਪਸ ਲੈ ਜਾਓ ਤੇ ਪਿਤਾ ਮਹਾਰਾਜ ਸੁਧੋਧਨ ਨੂੰ ਆਖਣਾ ਕਿ ਗੌਤਮ ਮੰਗਤਾ ਹੋ ਗਿਆ ਹੈ। ਪਿਤਾ ਨੂੰ ਦੱਸਣਾ ਕਿ ਠੀਕ ਹੈ ਸਭ, ਕਿ ਗੌਤਮ ਠੀਕ ਹੈ ਪਰ ਉਹ ਬਣਵਾਸੀ ਹੋ ਗਿਆ ਹੈ।

ਚੰਨਾ ਰੋਣ ਲੱਗ ਪਿਆ। ਉਸ ਨੇ ਸਿਧਾਰਥ ਦੇ ਚਰਨ ਫੜ ਲਏ ਤੇ ਕਹਿਣ ਲੱਗਾ – ਇਹ ਤੁਸੀਂ ਕੀ ਕਰ ਰਹੇ ਹੋ ਯੁਵਰਾਜ? ਮੈਂ ਮਹਿਲਾਂ ਵਿਚ ਇਹ ਖ਼ਬਰ ਕਿਵੇਂ ਦਿਆਗਾ? ਚਲੋ ਵਾਪਸ ਚੱਲੀਏ ਯੁਵਰਾਜ ਗੌਤਮ। ਯੁਵਰਾਜ ਨੇ ਕਿਹਾ – ਡੋਲ ਨਾਂਹ ਚੰਨੇ ਤੂੰ ਮਿੱਤਰ ਹੈਂ। ਇਹ ਸੁਨੇਹਾ ਮਹਿਲ ਤਕ ਪੁਚਾਣ ਲਈ ਮੈਂ ਤੈਨੂੰ ਚੁਣਿਆ ਹੈ। ਤੂੰ ਆਮ ਨਹੀਂ ਹੈ। ਜਾਹ। ਮੇਰਾ ਫੈਸਲਾ ਅਟੱਲ ਹੈ। ਗੌਤਮ ਨੇ ਚੰਨੇ ਨੂੰ ਵਾਪਿਸ ਵਿਦਾ ਕੀਤਾ ਤੇ ਕਿਰਪਾਨ ਨਾਲ ਆਪਣੇ ਰੇਸ਼ਮ ਵਰਗੇ ਕੇਸ ਕੱਟ ਕੇ ਭਿੱਖੂ ਹੋ ਗਿਆ।

ਇਸ ਰਾਤ ਜੋ ਕੁੱਝ ਵਾਪਰਿਆ, ਬੋਧੀ ਸਾਹਿਤ ਵਿਚ ਇਸ ਨੂੰ ਮਹਾ–ਤਿਆਗ (The Great Renunciation) ਕਿਹਾ ਜਾਂਦਾ ਹੈ। ਇਕ ਨਵਾਂ ਸੂਰਜ ਸੰਸਾਰ ਦੇ ਧਰਮਾਂ ਵਿਚ ਉਦੈ ਹੋਣ ਲਈ ਅੰਗੜਾਈ ਲੈ ਰਿਹਾ ਸੀ।

ਕਿਸੇ ਅਜਨਬੀ ਨੂੰ ਆਪਣੇ ਵਸਤਰ ਉਤਾਰ ਕੇ ਦਿੱਤੇ ਤੇ ਕੇਵਲ ਇਕ ਕੱਪੜਾ ਲੱਕ ਦੁਆਲੇ ਲਪੇਟਣ ਲਈ ਲੈ ਲਿਆ। ਉਹ ਜੰਗਲ ਵਿਚ ਇਕੱਲਾ ਤੁਰਦਾ ਗਿਆ। ਦੂਰ–ਦੁਰਾਡੇ ਗਿਆ। ਜਿਥੋਂ ਕਿਤੋਂ ਕੁਝ ਮਿਲਦਾ, ਮੰਗ ਕੇ ਖਾ ਲੈਂਦਾ ਤੇ ਨੀਂਦ ਆਉਣ ਤੇ ਰੁੱਖ ਹੇਠਾਂ ਸੌਂ ਜਾਂਦਾ। ਤੁਰਦਾ ਤੁਰਦਾ ਕਈ ਦਿਨਾਂ ਬਾਅਦ ਉਹ ਮਗਧ ਦੀ ਰਾਜਧਾਨੀ ਰਾਜਗ੍ਰਹਿ ਨੇੜੇ ਅੱਪੜ ਗਿਆ। ਇਹ ਸ਼ਹਿਰ ਰਾਜਾ ਬਿੰਬੀਸਾਰ ਨੇ ਵਸਾਇਆ ਸੀ। ਸ਼ਹਿਰ ਤੋਂ ਬਾਹਰ ਉਸ ਨੇ ਆਪਣਾ ਆਸਣ ਜਮਾਇਆ ਤੇ ਤਪੱਸਿਆ ਕਰਨੀ ਸ਼ੁਰੂ ਕਰ ਦਿੱਤੀ। ਰਾਜਗ੍ਰਹਿ ਵਿਚ ਘਰੋ ਘਰੀ

ਖਬਰ ਪੁੱਜ ਗਈ ਕਿ ਇਕ ਖੂਬਸੂਰਤ ਨੌਜਵਾਨ ਮੰਗਤਾ ਬਣਿਆ ਤਪ ਕਰ ਰਿਹਾ ਹੈ ਜਿਸ ਨੂੰ ਦੇਖਣ ਵਾਸਤੇ ਲੋਕ ਆਉਣ ਲੱਗ ਗਏ। ਇਹ ਖਬਰ ਰਾਜੇ ਬਿੰਬੀਸਾਰ ਤਕ ਵੀ ਪੁੱਜੀ। ਉਹ ਵੀ ਦਰਸ਼ਨ ਕਰਨ ਗਿਆ ਤੇ ਗੌਤਮ ਨੂੰ ਦੇਖ ਕੇ ਕਹਿਣ ਲੱਗਾ, ਤੁਹਾਡੇ ਹੱਥ ਕਿਸੇ ਵੱਡੀ ਹਕੂਮਤ ਦੀ ਵਾਗਡੋਰ ਸੰਭਾਲਣ ਲਈ ਬਣੇ ਹੋਏ ਹਨ, ਹੇ ਸੰਨਿਆਸੀ, ਭਿਖਾਰੀਆਂ ਦਾ ਲੋਟਾ ਤੁਹਾਡੇ ਹੱਥ ਵਿੱਚ ਸੋਭਾ ਨਹੀਂ ਦਿੰਦਾ। ਸਿਧਾਰਥ ਨੇ ਕਿਹਾ – ਸਲਤਨਤ ਨਾਲੋਂ ਨਿਰਮਲਤਾ, ਪਵਿੱਤਰਤਾ ਵੱਡੀਆਂ ਸ਼ਕਤੀਆ ਹਨ। ਜੇ ਮਹਿਲਾ ਵਿਚ ਸੁਖ ਹੁੰਦਾ ਤਾ ਰਾਜੇ ਸਾਧੂਆਂ ਪਾਸ ਜਾ ਕੇ ਫਰਿਆਦਾਂ ਨਾ ਕਰਦੇ। ਮੇਰੀ ਆਪ ਅੱਗੇ ਪ੍ਰਾਰਥਨਾ ਹੈ ਕਿ ਮੇਰੇ ਉਪਰ ਤਰਸ ਨਾ ਖਾਓ। ਉਨ੍ਹਾਂ ਉਤੇ ਤਰਸ ਕਰੋ ਜਿਨ੍ਹਾ ਨੂੰ ਜ਼ਿੰਦਗੀ ਨੇ ਲਤਾੜ ਦਿੱਤਾ ਹੋਇਆ ਹੈ। ਬਾਦਸ਼ਾਹ ਨੇ ਸਤਿਕਾਰ ਨਾਲ ਸਿਰ ਝੁਕਾਇਆ ਤੇ ਕਿਹਾ – "ਮੇਰੀ ਕਾਮਨਾ ਹੈ ਜਿਸ ਚੀਜ਼ ਦੀ ਤਲਾਸ਼ ਵਿਚ ਤੁਸੀਂ ਨਿਕਲੇ ਹੋ ਉਸਨੂੰ ਪ੍ਰਾਪਤ ਕਰੋ। ਜਦੋਂ ਤੁਹਾਨੂੰ ਉਹ ਹਾਸਲ ਹੋ ਜਾਵੇ, ਮੇਰੀ ਬੇਨਤੀ ਹੈ ਫਿਰ ਇਧਰ ਆਉਣਾ। ਮੈਂ ਤੁਹਾਡਾ ਸਿੱਖ ਬਣਨਾ ਚਾਹਾਂਗਾ।" ਇਹ ਘਟਨਾ 522 ਪੂਰਬ ਈਸਾ ਦੀ ਹੈ ਜਦੋਂ ਬਿੰਬੀਸਾਰ ਗੌਤਮ ਨੂੰ ਮਿਲਿਆ।

ਉਹ ਜੰਗਲਾ ਵਿਚ ਘੁੰਮਦਾ ਫਿਰਦਾ ਰਿਹਾ। ਕਈ ਸਾਧੂਆਂ ਨੂੰ ਮਿਲਿਆ ਤੇ ਚੰਗੀਆ ਗੱਲਾਂ ਸਿੱਖੀਆ ਪਰ ਉਸ ਨੂੰ ਤਸੱਲੀ ਨਾ ਹੋਈ। ਉਸ ਨੇ ਫਾਕੇ ਕੱਟਣੇ ਸ਼ੁਰੂ ਕਰ ਦਿੱਤੇ। ਪੰਜ ਹੋਰ ਸਾਧੂਆ ਨਾਲ ਰਲ ਕੇ ਹਠ ਤਪ ਸ਼ੁਰੂ ਕੀਤਾ। ਇੰਨੀ ਸਖਤੀ ਕੀਤੀ ਕਿ ਕਈ ਵਾਰ ਬੇਹੋਸ਼ ਹੋ ਜਾਦਾ। ਇਕ ਵਾਰ ਤਾਂ ਸਮਾਧੀ ਇੰਨੀ ਲੰਮੀ ਹੋ ਗਈ ਸੀ ਕਿ ਨਾਲ ਦੇ ਸਾਧੂਆਂ ਨੇ ਉਸ ਨੂੰ ਮ੍ਰਿਤਕ ਸਮਝ ਲਿਆ ਸੀ। ਛੇ ਸਾਲ ਉਸ ਨੇ ਕਠਿਨ ਤਪੱਸਿਆ ਕੀਤੀ। ਨਦੀ ਦੇ ਕਿਨਾਰੇ ਰੁੱਖ ਹੇਠ ਇਕ ਪੱਥਰ ਉੱਤੇ ਉਸ ਨੇ ਆਪਣਾ ਆਸਣ ਜਮਾ ਲਿਆ ਅਤੇ ਭਗਤੀ ਕਰਨ ਲੱਗਾ। ਸਵੇਰ ਸਾਰ ਨਿਕਲਦਾ ਤੇ ਆਬਾਦੀ ਵੱਲ ਚਲਿਆ ਜਾਦਾ। ਕਿਸੇ ਘਰ ਦੇ ਬੂਹੇ ਅੱਗੇ ਆਪਣੇ ਖੱਬੇ ਹੱਥ ਦੀ ਹਥੇਲੀ ਫੈਲਾ ਕੇ ਭੀਖ ਮੰਗਦਾ। ਜੋ ਵੀ ਮਿਲਦਾ – ਬਾਸੀ ਰੋਟੀ ਜਾਂ ਦਾਣੇ ਚਬਾ ਕੇ ਨਦੀ ਦਾ ਪਾਣੀ ਪੀ ਲੈਂਦਾ ਤੇ ਅਗਲੀ ਸਵੇਰ ਤਕ ਤਪੱਸਿਆ ਕਰਦਾ। ਜੇ ਇਕ ਘਰੋਂ ਇਨਕਾਰ ਹੋ ਜਾਂਦਾ ਤਦ ਉਹ ਬਿਨਾ ਕੁੱਝ ਖਾਧੇ ਅਗਲੇ ਅੱਠ ਪਹਿਰ ਤਪੱਸਿਆ ਕਰਦਾ। ਇਉਂ ਕਰਦਿਆਂ ਕਰਦਿਆਂ ਕਈ ਸਾਲ ਬੀਤ ਗਏ ਤੇ ਉਹ ਹੱਡੀਆ ਦਾ ਇਕ ਪਿੰਜਰ ਬਣ ਗਿਆ।

ਇਕ ਵਾਰ ਗੌਤਮ ਨੇ ਆਪਣੇ ਚੇਲਿਆਂ ਨੂੰ ਇਨ੍ਹਾਂ ਦਿਨਾਂ ਬਾਰੇ ਯਾਦ ਕਰਦਿਆਂ ਦੱਸਿਆ ਸੀ, "ਮੈਂ ਬਹੁਤ ਘੱਟ ਖੁਰਾਕ ਉਤੇ ਗੁਜ਼ਾਰਾ ਕਰਦਾ। ਇਉਂ ਕਰਦਿਆਂ ਹਫਤੇ ਮਹੀਨੇ ਤੇ ਸਾਲ ਬੀਤਦੇ ਗਏ। ਜਦੋ ਮੈ ਮਹਿਲ ਵਿਚੋਂ ਨਿਕਲਿਆ ਸਾ ਤਾਂ ਇਸ ਤਰਾਂ ਦਾ ਸਾਂ ਜਿਵੇਂ ਮਿਹਨਤੀ ਕਿਸਾਨ ਨੇ ਉਪਜਾਊ ਜ਼ਮੀਨ ਵਿਚ ਖਾਦ ਪਾ ਕੇ ਗੰਨਾ ਪੈਦਾ ਕੀਤਾ ਹੋਵੇ– ਅਜਿਹਾ ਰਸਦਾਇਕ ਗੰਨਾ ਸਿਹਤਮੰਦ ਹੋਣ ਕਰਕੇ ਸੁਹਣਾ ਲਗਦਾ ਹੈ। ਉਸ ਗੰਨੇ ਨੂੰ ਜੇਠ ਮਹੀਨੇ ਦੀ ਲੋਅ ਵਿਚ ਕਈ ਦਿਨ ਵਾਸਤੇ ਧੁੱਪੇ ਸੁੱਟ ਦਿਉ ਤਾਂ ਉਸ ਦੀਆ ਪੋਰੀਆਂ ਫਟ ਜਾਂਦੀਆਂ ਹਨ ਉਹ ਮੁੜ ਕੇ ਵਿੰਗਾ–ਟੇਢਾ ਹੋ ਜਾਦਾ ਹੈ। ਕਿਤੋਂ ਹਰਾ, ਕਿਤੋਂ ਕਾਲਾ, ਕਿਤੋਂ ਪੀਲਾ ਹੋ ਜਾਂਦਾ ਹੈ। ਮੇਰੀਆਂ ਲੱਤਾ ਬਾਹਾਂ ਦੀ ਹਾਲਤ ਇਹੋ ਜਿਹੇ ਸੁੱਕੇ ਗੰਨੇ

ਵਰਗੀ ਹੋ ਗਈ ਸੀ। ਇਕ ਦਿਨ ਮੇਰੇ ਲਾਗਿਉਂ ਯਾਤਰੂ ਲੰਘੇ। ਇਕ ਬੰਦਾ ਕਹਿਣ ਲੱਗਾ "ਉਹੋ! ਦੇਖੋ ਕਿੰਨਾ ਪੀਲਾ ਰੰਗ ਹੈ ਇਸ ਸੰਨਿਆਸੀ ਦਾ।" ਦਿਨ ਲੰਘੇ। ਮੁਸਾਫਰਾਂ ਦੀ ਇਕ ਹੋਰ ਟੋਲੀ ਲੰਘੀ ਤਾ ਇਕ ਔਰਤ ਮੇਰੇ ਵੱਲ ਦੇਖ ਕੇ ਡਰ ਗਈ ਤੇ ਆਪਣੇ ਨਾਲ ਦੇ ਰਾਹੀਆ ਨੂੰ ਕਹਿਣ ਲੱਗੀ – ਦੇਖੋ ਦੇਖੋ ਕਿੰਨਾ ਕਾਲਾ ਰੰਗ ਹੈ ਇਸ ਤਪੱਸਵੀ ਦਾ। ਮੇਰੇ ਰੰਗ ਬਾਰੇ ਮੱਤਭੇਦ ਪੈਦਾ ਹੋ ਗਏ ਸਨ। ਤੁਸੀ ਆਪਣੀ ਪਿੱਠ ਤੇ ਹੱਥ ਫੇਰਦੇ ਹੋ ਤਾ ਤੁਹਾਨੂੰ ਰੀੜ੍ਹ ਦੀ ਹੱਡੀ ਮਹਿਸੂਸ ਹੁੰਦੀ ਹੈ। ਮੈ ਪੇਟ ਉਪਰ ਹੱਥ ਫੇਰਦਾ ਸਾ ਤਾਂ ਰੀੜ੍ਹ ਦੀ ਹੱਡੀ ਮਹਿਸੂਸ ਹੁੰਦੀ ਸੀ। ਪੇਟ ਕਿੱਥੇ ਰਹਿ ਗਿਆ ਸੀ? ਜਿਸ ਨੂੰ ਮੈਂ ਪੇਟ ਆਖਦਾ ਹਾਂ ਉਥੇ ਤਾਂ ਗਿੱਲੇ ਰੇਤ ਉਪਰ ਊਠ ਦੀ ਇਕ ਪੈੜ ਸੀ ਕੇਵਲ – ਪੇਟ ਨਹੀਂ ਰਿਹਾ ਸੀ। ਇਕ ਦਿਨ ਮੈਂ ਬੈਠਿਆਂ ਬੈਠਿਆਂ ਆਪਣੀਆ ਬਾਹਾਂ ਤੇ ਨਜ਼ਰ ਮਾਰੀ, ਲੰਮੇ ਲੰਮੇ ਵਾਲ ਉੱਗੇ ਹੋਏ ਸਨ। ਸੱਜਾ ਹੱਥ ਮੈ ਆਪਣੀ ਖੱਬੀ ਬਾਂਹ ਤੇ ਫੇਰਿਆ ਤਾ ਸਾਰੇ ਵਾਲ ਝੜ ਕੇ ਜਮੀਨ ਤੇ ਡਿੱਗ ਪਏ। ਮੇਰੀ ਚਮੜੀ ਵਿਚ ਇਹ ਸੱਤਿਆ ਨਹੀਂ ਰਹੀ ਸੀ ਕਿ ਉਹ ਵਾਲਾ ਨੂੰ ਪਕੜ ਕੇ ਰੱਖ ਸਕੇ। ਸਰੀਰ ਨਿਰਬਲ ਹੋ ਗਿਆ ਸੀ। ਜਿਸ ਨੂੰ ਮੈਂ ਸਰੀਰ ਆਖਦਾ ਹਾਂ– ਸਰੀਰ ਕਿਥੇ ਸੀ ਇਹ? ਜਿਵੇਂ ਝੌਂਪੜੀ ਦਾ ਮਾਲਕ ਉਜੜ ਜਾਵੇ ਤੇ ਮੁੱਦਤ ਤਕ ਵਾਪਸ ਨਾ ਆਵੇ ਤਾਂ ਝੌਂਪੜੀ ਦਾ ਘਾਹ ਫੂਸ ਸਭ ਉਡ ਜਾਂਦਾ ਹੈ ਤੇ ਕੁੱਝ ਵਿੰਗੇ ਟੇਢੇ, ਟੁੱਟੇ-ਭੱਜੇ ਬਾਂਸ ਤੇ ਡੰਡੇ ਦਿਖਾਈ ਦਿੰਦੇ ਹਨ। ਇਸ ਸਰੀਰ ਵਿਚੋ ਇਸ ਦਾ ਮਾਲਕ ਕਿਤੇ ਚਲਾ ਗਿਆ ਸੀ – ਲੱਤਾ ਬਾਹਾਂ ਕਿਥੇ ਸਨ ?– ਵਿੰਗੇ ਟੇਢੇ ਕੁੱਝ ਡੰਡੇ ਬਾਕੀ ਬਚੇ ਸਨ।"

## ਨਿਰਵਾਣ

ਇਕ ਦਿਨ ਉਹ ਇਸੇ ਤਰ੍ਹਾਂ ਧਿਆਨ ਮਗਨ ਸੀ ਕਿ ਇਕ ਨੌਜਵਾਨ ਔਰਤ ਆਈ ਤੇ ਸਿਧਾਰਥ ਅੱਗੇ ਸਤਿਕਾਰ ਨਾਲ ਇਕ ਕਟੋਰਾ ਲਿਆ ਰੱਖਿਆ ਜਿਸ ਵਿਚ ਖੀਰ ਰਿੰਨ੍ਹ ਕੇ ਲਿਆਂਦੀ ਸੀ। ਸਿਧਾਰਥ ਨੇ ਥੋੜ੍ਹੀ ਕੁ ਖੀਰ ਖਾਣ ਲਈ ਹਮੇਸ਼ਾ ਵਾਂਗ ਆਪਣਾ ਖੱਬਾ ਹੱਥ ਅੱਗੇ ਫੈਲਾਇਆ ਤਾਂ ਨੇੜਿਉਂ ਦੀ ਗਵੱਈਆਂ ਦੀ ਇਕ ਟੋਲੀ ਲੰਘੀ। ਰਸਤੇ ਰਸਤੇ ਤੁਰੇ ਜਾਂਦੇ ਉਹ ਜਿਹੜਾ ਗੀਤ ਗਾ ਰਹੇ ਸਨ ਉਸ ਦੇ ਬੋਲ ਸਨ –

ਆਪਣੀ ਸਿਤਾਰ ਦੀਆ ਤਾਰਾ ਨੂੰ ਇੰਨੀਆ ਢਿੱਲੀਆ ਨਾ ਛੱਡ
ਕਿ ਸੰਗੀਤ ਪੈਦਾ ਹੀ ਨਾ ਹੋਵੇ
ਆਪਣੀ ਸਿਤਾਰ ਦੀਆਂ ਤਾਰਾਂ ਨੂੰ ਇੰਨੀਆਂ ਨਾ ਕਸ
ਕਿ ਟੁੱਟ ਹੀ ਜਾਣ।

ਸਿਧਾਰਥ ਨੂੰ ਪ੍ਰਤੀਤ ਹੋਇਆ – ਇਹੀ ਤਾਂ ਜ਼ਿੰਦਗੀ ਦਾ ਰਹੱਸ ਹੈ। ਐਸ਼ਵਰਜ ਵਿਚ ਖਚਿਤ ਹੋਣ ਨਾਲ ਸੱਚ ਦੀ ਪ੍ਰਾਪਤੀ ਨਹੀ ਹੋਵੇਗੀ। ਨਾ ਇਹ ਪ੍ਰਾਪਤੀ ਫਾਕੇ ਕੱਟਣ ਨਾਲ ਹੋਵੇਗੀ। ਇੱਥੋਂ ਹੀ ਉਸ ਦੇ ਚਲਾਏ ਧਰਮ ਦਾ ਮੱਧ ਮਾਰਗ ਦਾ ਸਿਧਾਂਤ ਪੈਦਾ ਹੁੰਦਾ ਹੈ। ਇਹ ਔਰਤ ਨੇੜੇ ਦੇ ਪਿੰਡ ਵਿਚੋਂ ਆਈ ਸੀ। ਗੌਤਮ ਨੇ ਖੀਰ ਦਾ ਸਾਰਾ ਕਟੋਰਾ ਖਾਧਾ। ਇਸ ਔਰਤ ਨੂੰ ਅਸੀਸਾਂ ਦਿੱਤੀਆ ਤੇ ਪੁੱਛਿਆ ਕਿਵੇਂ ਆਈ? ਉਸ ਨੇ ਕਿਹਾ "ਜੀ ਮੇਰਾ ਨਾਮ ਸੁਜਾਤਾ ਹੈ। ਘਰ ਵਿਚ ਸੁਖ ਸ਼ਾਂਤੀ ਹੈ। ਮੇਰੀ ਗਾਂ ਸੂਈ ਹੈ। ਗਾਂ ਦੇ ਸੂਣ ਤੋਂ ਪਹਿਲਾਂ ਮੈਂ ਫੈਸਲਾ ਕਰ

ਨਹੀਂ ਆਈ ਕਿ ਬੁੱਧ ਤੋਂ ਬਾਅਦ ਕਿਸੇ ਇਕ ਵਿਅਕਤੀ ਨੇ ਸੰਘ ਦਾ ਮੁਖੀ ਹੋਣ ਦਾ ਦਾਅਵਾ ਕੀਤਾ ਹੋਵੇ। ਕਿਸੇ ਵੀ ਬੋਧੀ ਵਿਹਾਰ ਵਿਚ ਆਸ਼ਰਮ ਦਾ ਹਰ ਰੋਜ਼ ਦਾ ਪ੍ਰਬੰਧ ਨਿਭਾਉਣ ਵਾਸਤੇ ਕਿਸੇ ਇਕ ਭਿੱਖੂ ਦੀ ਜ਼ਿੰਮੇਵਾਰੀ ਲਾ ਦਿੱਤੀ ਜਾਂਦੀ ਸੀ ਪਰ ਅਜਿਹਾ ਪ੍ਰਬੰਧਕ ਵੀ ਬਾਕੀ ਭਿੱਖੂਆਂ ਵਿਚੋਂ ਇਕ ਹੁੰਦਾ ਸੀ ਜਿਸ ਦੇ ਹੱਕ ਤੇ ਜ਼ਿੰਮੇਵਾਰੀਆਂ ਬਾਕੀਆਂ ਵਾਂਗ ਹੀ ਸਨ। ਉਹ ਧਰਮ ਦੇ ਆਦੇਸ਼ ਨਹੀਂ ਦਿੰਦਾ ਸੀ। ਬੁੱਧ ਨੂੰ ਜਦੋਂ ਬਾਰ ਬਾਰ ਪੁੱਛਿਆ ਗਿਆ ਸੀ ਕਿ ਸੰਘ ਦਾ ਕੋਈ ਮੁਖੀ ਅਵੱਸ਼ ਹੋਣਾ ਚਾਹੀਦਾ ਹੈ ਤਾਂ ਤਥਾਗਤ ਨੇ ਕਿਹਾ ਸੀ, "ਧਰਮ ਤੁਹਾਡੀ ਅਗਵਾਈ ਕਰੇ।"

ਆਸ਼ਰਮ ਵਿਚ ਰਹਿ ਰਹੇ ਭਿੱਖੂਆਂ ਨੂੰ ਰੋਜ ਲੋੜੀਦੀਆਂ ਵਸਤਾਂ ਆਵਾਸ ਮੁਖੀ ਪਾਸੋਂ ਮਿਲਦੀਆ ਸਨ। ਜਦੋਂ ਕੋਈ ਦਾਨੀ ਸੱਜਣ ਧਨ ਦੀ ਭੇਟਾ ਕਰਦਾ ਤਦ ਵੀ ਧਨ ਮੁਖੀ ਪਾਸ ਜਾਂਦਾ ਤੇ ਉਹ ਇਸ ਦੇ ਬਦਲੇ ਰਾਸ਼ਨ ਖਰੀਦ ਲੈਂਦਾ। ਕਿਸੇ ਗ੍ਰਹਿਸਥੀ ਤੋਂ ਦਾਨਰੂਪ ਵਿਚ ਜੇ ਕਿਸੇ ਭਿੱਖੂ ਨੂੰ ਵਸਤਰ, ਬਰਤਨ ਜਾਂ ਕੋਈ ਖਾਣ ਸਮੱਗਰੀ ਵਧੀਕ ਦੇ ਦਿੱਤੀ ਜਾਂਦੀ, ਤਦ ਵੀ ਭਿੱਖੂ ਇਹ ਵਸਤਾਂ ਆਪਣੀ ਮਰਜ਼ੀ ਨਾਲ ਆਪਣੇ ਭਿੱਖੂ-ਮਿੱਤਰ ਨੂੰ ਨਹੀਂ ਦੇ ਸਕਦਾ ਸੀ। ਉਹ ਇਹ ਸਮੱਗਰੀ ਸੰਘ ਦੇ ਅੱਗੇ ਸਮਰਪਣ ਕਰਦਾ ਅਤੇ ਅੱਗੋਂ ਸੰਘ ਦੀ ਮਰਜ਼ੀ ਹੁੰਦੀ ਕਿ ਕਿਸ ਨੂੰ ਕੀ ਦੇਣਾ ਹੈ, ਕਿੰਨਾ ਦੇਣਾ ਹੈ ਤੇ ਕਦੋਂ ਦੇਣਾ ਹੈ।

ਨਿਰਵਾਣ ਪ੍ਰਾਪਤੀ ਤਿਆਗ ਤੋਂ ਬਗੈਰ ਸੰਭਵ ਨਹੀਂ। ਇਹ ਸੰਘ ਦਾ ਪੱਕਾ ਵਿਸ਼ਵਾਸ ਸੀ। ਗ੍ਰਹਿਸਥੀ ਲੋਕ ਨੇਕ ਹੋ ਸਕਦੇ ਹਨ, ਸੱਚੇ ਹੋ ਸਕਦੇ ਸਨ, ਦਾਨੀ ਹੋ ਸਕਦੇ ਹਨ - ਪਰ ਉਹ ਨਿਰਵਾਣ ਪ੍ਰਾਪਤ ਨਹੀਂ ਕਰ ਸਕਦੇ। ਬੁੱਧ ਦਾ ਕਹਿਣਾ ਸੀ ਕਿ ਸਰੱਮਣ ਤੇਜ਼ੀ ਨਾਲ ਮੁਕਤੀ ਦੇ ਰਾਹ ਉੱਤੇ ਤੁਰਦਾ ਹੈ ਜਦੋਂ ਕਿ ਦੁਨੀਆਂਦਾਰ ਹੋਰ ਝਮੇਲਿਆ ਤੋਂ ਖਹਿੜਾ ਨਹੀਂ ਛੁਡਾ ਸਕਦੇ। ਬੁੱਧ ਨੇ ਸਪਸ਼ਟ ਕਿਹਾ ਸੀ ਕਿ ਗ੍ਰਹਿਸਥ ਦੇ ਤਿਆਗ ਤੋਂ ਬਗੈਰ ਦੁੱਖ ਤੋਂ ਮੁਕਤੀ ਨਹੀਂ ਮਿਲੇਗੀ। ਦੀਘ ਨਿਕਾਯ ਵਿਚ ਬੁੱਧ, ਕਾਸੱਪ ਨਾਮ ਦੇ ਇਕ ਸਾਧੂ ਨੂੰ ਕਹਿੰਦਾ ਹੈ, "ਕੋਈ ਬੰਦਾ ਕਿੰਨਾ ਹਨ ਤਪ ਕਿਉਂ ਨਾ ਕਰੇ, ਜੇ ਉਸ ਨੇ ਨੇਕੀ ਨਹੀਂ ਕੀਤੀ, ਮਨ ਸਵੱਛ ਨਹੀਂ ਕੀਤਾ ਉਹ ਸਹੀ ਸਾਧੂ ਨਹੀਂ। ਜਦੋਂ ਉਸ ਦਾ ਦਿਲ ਸਵੱਛ ਹੋ ਗਿਆ, ਗੁੱਸਾ, ਈਰਖਾ ਬੁਰਾਈ ਖਤਮ ਹੋ ਗਈ, ਵਾਸ਼ਨਾਵਾਂ ਨਾ ਰਹੀਆਂ ਤਾਂ ਉਸ ਨੂੰ ਮੌਤ ਤੋਂ ਪਹਿਲੋਂ ਹੀ ਮੁਕਤੀ ਮਿਲ ਗਈ। ਕੇਵਲ ਉਸ ਨੂੰ ਸਾਧੂ ਕਿਹਾ ਜਾਣਾ ਸ਼ੋਭਦਾ ਹੈ। ਦੁਖਦਾਈ ਤਪ ਸੌਖਾ ਹੈ, ਮਨ ਸਾਧਣਾ ਬੜਾ ਔਖਾ ਹੈ।" ਸੋ ਜੇ ਤਪ ਹਠ ਕਰਨ ਵਾਲੇ ਸਾਧੂ ਲਈ ਵੀ ਮੁਕਤੀ ਪ੍ਰਾਪਤ ਕਰਨੀ ਏਨਾ ਔਖਾ ਕਾਰਜ ਹੈ ਤਾਂ ਗ੍ਰਹਿਸਥੀਆਂ ਲਈ ਤਾਂ ਇਹ ਕਿਸੇ ਪ੍ਰਕਾਰ ਵੀ ਸੰਭਵ ਨਹੀਂ। ਦੁਨੀਆਂਦਾਰ ਲੋਕ ਇਸ ਜਨਮ ਵਿਚ ਜੇ ਦਾਨਪੁੰਨ ਕਰਨ, ਨੇਕ ਮਾਰਗ ਉਪਰ ਚੱਲਣ ਤਾਂ ਅਗਲੇ ਜਨਮ ਵਿਚ ਉਹ ਭਿੱਖੂ ਬਣ ਕੇ ਅਰਹਤ ਜਾਂ ਨਿਰਵਾਣ ਪ੍ਰਾਪਤੀ ਦੀ ਮੰਜ਼ਲ ਤੇ ਪੁੱਜ ਸਕਦੇ ਹਨ।

ਸੰਘ ਸ਼ਬਦ ਸੰਸਕ੍ਰਿਤ ਅਤੇ ਪਾਲੀ ਸਮੇਤ ਬਹੁਤ ਸਾਰੀਆਂ ਪ੍ਰਾਕ੍ਰਿਤਾਂ ਵਿਚ ਮੌਜੂਦ ਹੈ। ਇਸ ਦੇ ਅਰਥ 'ਸੰਗਤ' ਹਨ। ਜੈਨੀ ਸਾਹਿਤ ਵਿਚ ਵੀ ਇਹ ਸ਼ਬਦ ਇਸਤੇਮਾਲ ਕੀਤਾ ਗਿਆ ਹੈ।

ਬੁੱਧ ਮੱਤ ਵਿਚ 'ਸੰਘ' ਸ਼ਬਦ ਵਿਸੇਸ ਸੰਕਲਪ ਵਜੋਂ – ਪ੍ਰਸਤੁਤ ਹੋਇਆ ਹੈ। ਸੰਘ ਦੇ ਚਾਰ ਅੰਗ ਹਨ :

1. ਭਿੱਖੂ
2. ਭਿੱਖਣੀਆਂ
3. ਉਪਾਸਕ
4. ਉਪਾਸ਼ਨਾਵਾਂ

ਜੈਨ ਸੰਘ ਵੀ ਚਾਰ ਅੰਗਾ ਦਾ ਸਮੂਹ ਹੈ ਤੇ ਇਕ ਤਰ੍ਹਾਂ ਇਹ ਅੰਗ ਉਪਰ ਲਿਖਤ ਬੋਧੀ ਸੰਘ ਵਾਲੇ ਹੀ ਹਨ ਸਿਰਫ ਸ਼ਬਦ ਉਪਾਸਕ ਦੀ ਥਾਂ ਸ੍ਰਾਵਿਕ ਅਤੇ ਉਪਾਸ਼ਕਾਵਾਂ ਦੀ ਥਾਂ ਸ੍ਰਾਵਿਕਾਵਾ ਵਰਤੇ ਹਨ। ਅਰਥ ਉਹੀ ਹਨ।

ਬਨਾਰਸ ਲਾਗੇ ਬਾਗ ਵਿਚ ਬੁੱਧ ਨੇ ਪੰਜ ਪਹਿਲੇ ਚੇਲਿਆਂ ਨੂੰ ਜੋ ਉਪਦੇਸ਼ ਦਿੱਤਾ ਉਹ ਸੰਘ ਦਾ ਮੁੱਢ ਸੀ। ਬੁੱਧ ਨੇ ਆਪ ਸੰਘ ਦੀ ਵਿਉਂਤਬੰਦੀ ਅਤੇ ਅਨੁਸ਼ਾਸਨ ਦੀ ਰੂਪ ਰੇਖਾ ਉਲੀਕੀ।

ਸੰਘ ਦਾ ਪਹਿਲਾ ਤੇ ਸਭ ਤੋਂ ਮਹੱਤਵਪੂਰਨ ਹਿੱਸਾ 'ਵਿਨਯਪਿਟਕ' (ਸਾਧੂਆਂ ਦੇ ਅਨੁਸ਼ਾਸਨ ਦੀ ਨੇਮਾਵਲੀ) ਹੈ। ਵਿਨਯਪਿਟਕ ਦੇ ਅੱਗੇ ਤਿੰਨ ਹਿੱਸੇ ਹਨ – ਵਿਨਾਯ ਵਿਭੰਗ, ਸਕੰਧ ਅਤੇ ਪਰਿਵਾਰ। ਸੰਘ ਪਰਿਵਾਰ ਦੀ ਇਹ ਨੇਮਾਵਲੀ ਗੌਤਮ ਬੁੱਧ ਨੇ ਆਪ ਤਿਆਰ ਕਰਵਾਈ ਸੀ। ਵਿਨਾਯ ਵਿਭੰਗ ਵਿਚ ਪੂਰੇ ਪੂਰੇ ਵਿਸਥਾਰ ਨਾਲ ਇਕ ਇਕ ਨਿਯਮ ਦੀ ਜਾਣਕਾਰੀ ਦਿੰਦਿਆ ਇਹ ਵੀ ਦੱਸਿਆ ਗਿਆ ਹੈ ਕਿ ਬੁੱਧ ਨੇ ਕਿਸ ਸੰਦਰਭ ਵਿਚ ਕਿਸ ਵਿਅਕਤੀ ਨੂੰ ਵਿਸ਼ੇਸ਼ ਹਦਾਇਤ ਦਿੱਤੀ ਸੀ। ਸਕੰਧ ਵਿਚ ਭਿੱਖੂਆਂ ਭਿੱਖਣੀਆ ਦੀ ਰਹਿਤ ਸਬੰਧੀ ਨਿਯਮ ਹਨ – ਸੰਘ ਵਿਚ ਕਿਵੇਂ ਪ੍ਰਵੇਸ਼ ਹੋਵੇ, ਸੰਘ ਪ੍ਰਤੀ ਕੀ ਫਰਜ਼ ਹਨ, ਆਪਣੇ ਪਾਪਾਂ ਦਾ ਪ੍ਰਾਸ਼ਚਿਤ ਇਕਬਾਲੀਆ ਬਿਆਨ ਦੇ ਕੇ ਕਿਵੇਂ ਕਰਨਾ ਹੈ, ਕੀ ਖਾਣਾ ਪੀਣਾ ਹੈ, ਕੀ ਕੀ ਸਮਾਨ ਆਪਣੇ ਪਾਸ ਰੱਖਣਾ ਹੈ ਤੇ ਕਿਹੜੀਆਂ ਕਿਹੜੀਆ ਦਵਾਈਆ ਦਾ ਇਸਤੇਮਾਲ ਕਰਨਾ ਹੈ ਆਦਿਕ। 'ਪਰਿਵਾਰ' ਭਾਗ ਵਿਚ ਵਿਨਾਯ, ਵਿਭੰਗ ਅਤੇ ਸਕੰਧ ਦੇ ਸੂਤਰਾਂ ਦੀ ਹੀ ਵਿਸਥਾਰਪੂਰਬਕ ਪੁਨਰ ਵਿਆਖਿਆ ਤੇ ਵਿਸਲੇਸ਼ਣ ਹੈ।

ਮਹਾਤਮਾ ਬੁੱਧ ਦੇ ਜੀਵਨ ਕਾਲ ਦੌਰਾਨ ਸੰਘ ਵਿਚ ਦਾਖਲ ਹੋਣ ਦੇ ਖਾਸ ਨਿਯਮ ਨਹੀਂ ਸਨ। ਜਿਹੜਾ ਵੀ ਬੁੱਧ ਦੀ ਸ਼ਰਣ ਆ ਗਿਆ, ਉਹ ਬੋਧੀ ਹੋ ਗਿਆ ਹੋਇਆ ਮੰਨ ਲਿਆ ਜਾਦਾ ਸੀ। ਬਾਅਦ ਵਿਚ ਇਹ ਰਸਮ ਕੁੱਝ ਖਾਸ ਅਸੂਲਾਂ ਤਹਿਤ ਕੀਤੀ ਜਾਣ ਲੱਗ ਪਈ। ਪਹਿਲੋਂ ਸਾਧਾਰਣ ਆਦਮੀ (ਉਪਾਸਕ) ਸੰਘ ਦੇ ਜ਼ਿੰਮੇਵਾਰ ਵਿਅਕਤੀਆਂ ਪਾਸ ਆ ਕੇ ਬੋਧੀ ਬਣਨ ਦੀ ਇੱਛਾ ਪਰਗਟ ਕਰਦਾ ਸੀ। ਦੂਜੇ ਪੜਾਅ ਵਿਚ ਉਸ ਨੂੰ ਸੰਘ ਦੇ ਪੂਰਨ ਮੈਂਬਰ ਵਜੋਂ ਮਾਨਤਾ ਦਿੱਤੀ ਜਾਦੀ ਸੀ। ਅੱਠ ਸਾਲ ਤੋਂ ਵਧੀਕ ਉਮਰ ਵਾਲੇ ਬੱਚੇ ਸੰਘ ਵਿਚ ਦਾਖਲੇ ਦੇ ਅਭਿਲਾਖੀ ਹੋ ਸਕਦੇ ਸਨ ਪਰ ਵੀਹ ਸਾਲ ਦੀ ਉਮਰ ਤਕ ਉਹ ਵੱਡਿਆਂ ਦੀ ਨਿਗਰਾਨੀ ਵਿਚ ਰਹਿੰਦੇ। ਉਪਰੰਤ ਉਨ੍ਹਾਂ ਨੂੰ ਬਤੌਰ ਭਿੱਖੂ ਸ਼ਾਮਲ ਕਰ ਲਿਆ ਜਾਦਾ ਸੀ। ਉਪਾਸ਼ਕ ਵਾਸਤੇ ਸੰਘ ਦੀਆ ਦਸ ਰਹਿਤਾਂ ਮੰਨਣ ਦੀ ਪਾਬੰਦੀ ਸੀ ਪਰ ਭਿੱਖੂਆਂ ਦਾ ਜੀਵਨ ਕਾਫੀ ਸਖ਼ਤ ਰਹਿਤ ਮਰਿਯਾਦਾ ਵਾਲਾ ਸੀ। ਜਿਨ੍ਹਾਂ ਕੁਰਹਿਤਾ ਤੋਂ ਵਿਸੇਸ਼ ਤੌਰ ਤੇ ਬਚਣਾ ਜ਼ਰੂਰੀ ਸੀ ਉਹ ਸਨ –

1. ਲਿੰਗ ਸਬੰਧ
2. ਚੋਰੀ
3. ਕਤਲ
4. ਕਰਾਮਾਤਾ ਗ੍ਰਹਿਣ ਕਰਨ ਦਾ ਝੂਠਾ ਐਲਾਨ

ਇਹ ਚਾਰ ਬੱਜਰ ਕੁਰਹਿਤਾਂ ਸਨ। ਇਨ੍ਹਾ ਵਿਚੋ ਇਕ ਵਿਚ ਸ਼ਾਮਲ ਹੋਣ ਦਾ ਅਰਥ ਸੰਘ ਵਿਚੋਂ ਛੇਕ ਦੇਣਾ ਹੁੰਦਾ ਸੀ। ਨਿੱਕੀਆ ਮੋਟੀਆਂ ਗਲਤੀਆ ਦਾ ਜੇ ਇਕਬਾਲ ਕਰ ਲਿਆ ਜਾਂਦਾ ਤਾਂ ਮਾਫ ਕਰ ਦਿੱਤੀਆਂ ਜਾਂਦੀਆਂ ਸਨ। ਜੇ ਕੋਈ ਵੱਡਾ ਮਸਲਾ ਸਾਹਮਣੇ ਆ ਜਾਂਦਾ ਤਾਂ ਉਸ ਦਾ ਹੱਲ ਸਰਬਸੰਮਤੀ ਨਾਲ ਕਰਨਾ ਜ਼ਰੂਰੀ ਹੁੰਦਾ ਸੀ ਪਰ ਛੋਟੇ ਮੋਟੇ ਮਸਲੇ ਬਹੁਗਿਣਤੀ ਵੋਟ ਦੇ ਆਧਾਰ ਤੇ ਨਜਿੱਠੇ ਜਾਂਦੇ। ਬੁਨਿਆਦੀ ਅਸੂਲਾਂ ਵਿਰੁੱਧ ਜਿਹੜਾ ਭਿੱਖੂ ਵੋਟ ਪੁਆਉਂਦਾ ਉਸ ਨੂੰ ਸੰਘ-ਭੇਦਕ (ਫੁੱਟ ਪਾਉਣ ਵਾਲਾ) ਕਿਹਾ ਜਾਂਦਾ। ਪਹਿਲੀ ਵਾਰ ਗੌਤਮ ਦੇ ਚਚੇਰੇ ਭਰਾ ਦੇਵਦੱਤ ਨੇ ਅਜਿਹੀ ਫੁੱਟ ਪਾਉਣ ਦਾ ਯਤਨ ਕੀਤਾ ਸੀ, ਜਿਸਨੇ ਆਪਣੇ ਆਪ ਨੂੰ ਬੋਧ-ਸੰਘ ਦਾ ਮੁਖੀ ਹੋਣ ਦਾ ਐਲਾਨ ਕਰ ਦਿੱਤਾ ਸੀ। ਪਰ ਉਸ ਦਾ ਇਹ ਯਤਨ ਸਿਰੇ ਨਾ ਚੜ੍ਹ ਸਕਿਆ। ਦੂਜਾ ਖਤਰਾ ਉਦੋ ਪੈਦਾ ਹੋਇਆ, ਜਦੋਂ ਭਿੱਖਣੀਆਂ ਨੇ ਆਪਣਾ ਵੱਖਰਾ ਸੰਘ ਸਥਾਪਤ ਕਰ ਲਿਆ। ਪਰ ਇਹ ਖਤਰਾ ਵੀ ਟਲ ਗਿਆ ਜਦੋ ਭਿੱਖਣੀਆ ਦਾ ਸੰਘ ਬੋਧ ਸੰਘ ਦੀ ਇਕ ਸ਼ਾਖਾ ਵਜੋ ਪਰਵਾਨ ਕਰ ਲਿਆ ਗਿਆ ਤੇ ਇਸ ਨੂੰ ਮਹਾਂਸੰਘ ਦੇ ਅਧੀਨ ਹੀ ਰੱਖਿਆ ਗਿਆ।

ਆਰੰਭ ਵਿਚ ਸੰਘ ਦੀ ਕੋਈ ਨਿਸ਼ਚਿਤ ਆਮਦਨ ਨਹੀ ਸੀ। ਭਿੱਖੂ ਮੰਗ ਕੇ ਖਾਂਦੇ ਤੇ ਆਸ਼ਰਮ ਵਿਚ ਆ ਕੇ ਭੁੰਜੇ ਸੌਂ ਰਹਿੰਦੇ। ਉਨ੍ਹਾ ਦੀਆ ਲੋੜਾਂ ਬਹੁਤ ਸੀਮਤ ਸਨ। ਉਨ੍ਹਾਂ ਨੂੰ ਏਨੀ ਕੁ ਖੁੱਲ੍ਹ ਸੀ ਕਿ ਕੋਈ ਗ੍ਰਹਿਸਥੀ ਜੇ ਖਾਣੇ ਦਾ ਸੱਦਾ ਦਿੰਦਾ ਤਾਂ ਉਹ ਉਸ ਦੇ ਘਰ ਜਾ ਕੇ ਵੀ ਭੋਜਨ ਕਰ ਸਕਦੇ ਸਨ ਪਰ ਦੁਪਹਿਰ ਤੋਂ ਬਾਅਦ ਖਾਣ ਦੀ ਮਨਾਹੀ ਸੀ। ਹੌਲੀ ਹੌਲੀ ਅਮੀਰਾਂ ਨੇ ਆਸਰਮਾਂ ਨੂੰ ਧਨ ਅਤੇ ਰਾਜਿਆਂ ਨੇ ਜਾਗੀਰਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਤਾਂ ਆਸ਼ਰਮਾ ਵਿਚ ਭਿੱਖੂਆਂ ਦੇ ਰਹਿਣ ਸਹਿਣ ਵਿਚ ਫਰਕ ਆ ਗਿਆ। ਫਿਰ ਵੀ ਭਿੱਖੂਆਂ ਤੇ ਕਰੜੀ ਨਿਗਾਹ ਰੱਖੀ ਜਾਂਦੀ ਕਿ ਉਹ ਆਰਾਮਪ੍ਰਸਤੀ ਦਾ ਜੀਵਨ ਬਤੀਤ ਨਾ ਕਰਨ ਤੇ ਆਪਣਾ ਜੀਵਨ ਪੂਰਨ ਸੰਜਮ ਨਾਲ ਬਤੀਤ ਕਰਨ।

ਸੰਘ ਵਾਸਤੇ ਬੁੱਧ ਨੇ ਇਹ ਆਖ ਕੇ ਕੋਈ ਉੱਤਰ ਅਧਿਕਾਰੀ ਨਹੀਂ ਦਿੱਤਾ ਕਿ ਧਰਮ ਮੇਰਾ ਉਤਰ ਅਧਿਕਾਰੀ ਹੋਵੇਗਾ। ਬੁੱਧ ਦੇ ਅਕਾਲ ਚਲਾਣੇ ਤੋ ਬਾਅਦ ਰਾਜਗ੍ਰਹਿ ਵਿਖੇ ਸਭਾ ਬੁਲਾ ਕੇ ਬੁੱਧ ਦੀਆਂ ਰਚਨਾਵਾਂ ਅਤੇ ਸਿੱਖਿਆਵਾ ਸੰਭਾਲੀਆਂ ਗਈਆ ਤਾ ਕਿ ਬਾਅਦ ਵਿਚ ਕੋਈ ਵਿਵਾਦ ਪੈਦਾ ਨਾ ਹੋਵੇ। ਬੋਧੀ ਗ੍ਰੰਥ ਜ਼ੁਬਾਨੀ ਸੰਭਾਲੇ ਗਏ ਕਿਉਂਕਿ ਅਜੇ ਲਿਖਤ ਦਾ ਰਿਵਾਜ਼ ਨਹੀਂ ਸੀ। ਪਹਿਲੀ ਸਭਾ ਤੋਂ ਲਗਭਗ ਸੌ ਸਾਲ ਬਾਅਦ ਦੂਜੀ ਸਭਾ ਵੈਸ਼ਾਲੀ ਵਿਖੇ ਹੋਈ, ਇਸ ਸਮੇਂ ਤਕ ਸੰਘ ਵਿਚ ਬਹੁਤ ਸਾਰੇ ਮੱਤਭੇਦ ਪੈਦਾ ਹੋ ਚੁੱਕੇ ਸਨ। ਵੱਖ ਵੱਖ ਆਸ਼ਰਮਾਂ ਦੀ ਰਹਿਤ ਵਿਚ ਭੂਗੋਲਿਕ ਦੂਰੀ ਕਾਰਨ ਵਖਰੇਵੇ ਆ ਚੁੱਕੇ ਸਨ। ਇਸ ਸਭਾ ਵਿਚ ਵਿਦਵਾਨ ਬੋਧੀ ਭਿੱਖੂਆਂ ਨੇ ਸੰਘ ਨੂੰ ਅਨੁਸ਼ਾਸਿਤ ਕਰਨ ਵਾਸਤੇ ਅਨੇਕ ਉਪਰਾਲੇ ਕੀਤੇ।

ਭਾਰਤ ਵਿਚ ਪਹਿਲੀ ਵਾਰ ਅਜਿਹਾ ਹੋਇਆ ਕਿ ਇਹ ਧਰਮ, ਸੰਘ ਦੇ ਰੂਪ ਵਿਚ ਜ਼ਬਰਦਸਤ ਅਨੁਸ਼ਾਸਨ ਵਾਲਾ ਸਮਾਜ ਬਣ ਗਿਆ। ਭਾਵੇਂ ਇਕੱਲੇ ਇਕੱਲੇ ਭਿੱਖੂ ਦੁਆਰਾ ਸਾਧਨਾ ਕਰਨ, ਧਿਆਨ ਲਗਾਉਣ ਦਾ ਰਿਵਾਜ ਸਦਾ ਪ੍ਰਚੱਲਤ ਰਿਹਾ– ਪਰ ਬੋਧ ਆਸ਼ਰਮ ਆਪਣੇ ਆਪ ਵਿਚ ਸਾਧੂਆਂ ਸੰਨਿਆਸੀਆ ਦਾ ਜੰਗਲ ਵਿਚ ਵਸਦਾ ਰਸਦਾ ਸਮਾਜ ਬਣ ਗਿਆ। ਇਹ ਆਸਰਮ ਆਪਣੇ ਆਪਣੇ ਇਲਾਕੇ ਦੇ ਪਿੰਡਾਂ ਸ਼ਹਿਰਾਂ ਵਿਚ ਵਸਦੇ ਲੋਕਾ ਦੀਆਂ ਸਾਰੀਆਂ ਧਾਰਮਿਕ ਰਵਾਇਤਾ – ਜਨਮ ਤੋਂ ਲੈ ਕੇ ਮੌਤ ਤਕ ਪੂਰੀਆਂ ਕਰਦੇ।

ਬੋਧ ਸੰਘ ਦੀ ਸਥਾਪਨਾ ਨਾਲ ਸਮਾਜ ਵਿਚ ਇਕ ਵੱਡੀ ਤਬਦੀਲੀ ਇਹ ਆਈ ਕਿ ਬ੍ਰਾਹਮਣ ਦਾ ਏਕਾ–ਅਧਿਕਾਰ ਖਤਮ ਹੋ ਗਿਆ ਤੇ ਉਸ ਦੀ ਥਾਵੇਂ ਖੱਤਰੀਆਂ ਨੇ ਲੈ ਲਈ। ਇਵੇਂ ਹੀ ਵੈਸ਼ ਅਤੇ ਸ਼ੂਦਰ ਵਰਗ ਅਧੀਨ ਤ੍ਰਿਸਕਾਰੇ ਜਾਂਦੇ ਲੋਕ ਧੜਾਧੜ ਸੰਘ ਵਿਚ ਸ਼ਾਮਲ ਹੋਏ ਤਾਂ ਉਨ੍ਹਾਂ ਨੂੰ ਬਰਾਬਰ ਦਾ ਸਨਮਾਨ ਮਿਲਿਆ। ਪਰ ਹਰ ਕਾਲ ਵਿਚ ਮੌਕਾਪ੍ਰਸਤ ਵੀ ਵੱਡੀ ਗਿਣਤੀ ਵਿਚ ਮੌਜੂਦ ਹੋਇਆ ਕਰਦੇ ਹਨ। ਬਿਮਾਰੀ ਗ੍ਰਸਤ ਬੰਦੇ ਇਲਾਜ ਕਰਵਾਉਣ ਲਈ ਆਸਰਮ ਵਿਚ ਭਿੱਖੂ ਬਣ ਗਏ। ਅਪਰਾਧੀ ਸਜਾਵਾਂ ਤੋਂ ਬਚਣ ਲਈ, ਸਿਪਾਹੀ ਮੌਤ ਤੋਂ ਬਚਣ ਲਈ ਅਤੇ ਕੁੱਝ ਹੱਡ ਹਰਾਮ ਲੋਕ ਵਿਹਲੀਆਂ ਖਾਣ ਲਈ ਵੀ ਸੰਘ ਵਿਚ ਆਏ ਜਿਸ ਕਾਰਨ ਕਈ ਮੁਸਕਲਾਂ ਪੇਸ਼ ਆਈਆਂ। ਬਾਅਦ ਵਿਚ ਹਰ ਨਵੇਂ ਭਿੱਖੂ ਨੂੰ ਪਹਿਲੋਂ ਸਿਖਾਂਦਰੂ (ਸਿੱਖਸਮਾਨ) ਰੱਖਿਆ ਜਾਂਦਾ ਤੇ ਸਭ ਠੀਕ ਠਾਕ ਹੋਣ ਦੀ ਸੂਰਤ ਵਿਚ ਹੀ ਉਸ ਨੂੰ ਦੀਖਿਆ ਦਿੱਤੀ ਜਾਂਦੀ। ਕੋਈ ਭਿੱਖੂ ਕਿਸੇ ਭਿੱਖਣੀ ਨਾਲ ਜਾ ਗ੍ਰਹਿਸਥੀ ਔਰਤ ਨਾਲ ਇਕਾਂਤ ਵਿਚ ਗੱਲ ਨਾ ਕਰੇ – ਇਹ ਨਿਯਮ ਸਖਤੀ ਨਾਲ ਲਾਗੂ ਕੀਤਾ ਗਿਆ ਤਾਂ ਕਿ ਸੰਘ ਵਿਚ ਵਿਲਾਸਤਾ ਨਾ ਆਏ। ਇਵੇਂ ਹੀ ਖਾਣ ਪੀਣ, ਬੈਠਣ ਉਠਣ ਅਤੇ ਪਹਿਰਾਵੇ ਉਪਰ ਕਰੜੀਆ ਬੰਦਸ਼ਾ ਲਾਈਆਂ ਗਈਆਂ। ਭਿੱਖੂ ਅੱਠ ਪਹਿਰ ਵਿਚ ਕੇਵਲ ਇਕ ਵਾਰ ਭੋਜਨ ਕਰਨ – ਇਹ ਹੁਕਮ ਸੀ। ਦੁਪਹਿਰ ਖਾਣਾ ਖਾ ਕੇ, ਅਗਲੇ ਦਿਨ ਦੁਪਹਿਰ ਨੂੰ ਦੂਜੀ ਵਾਰ ਖਾਣਾ ਖਾਣਾ ਹੈ

ਸੰਘ ਦੇ ਆਸ਼ਰਮ ਵਿਚ ਪ੍ਰਵੇਸ ਕਿਵੇਂ ਕਰਨਾ ਹੈ, ਜੁੱਤੇ ਕਿਵੇਂ ਅਤੇ ਕਿੱਥੇ ਉਤਾਰਨੇ ਹਨ, ਜੁੱਤੀਆ ਦੀ ਸਫਾਈ ਸੰਭਾਲ ਕਿਵੇ ਕਰਨੀ ਹੈ, ਹੱਥ ਪੈਰ ਮੂੰਹ ਕਿਵੇਂ ਧੋਣੇ ਹਨ, ਭਿੱਖਿਆਪਾਤਰ ਕਿਵੇਂ ਫੜਨਾ ਹੈ ਤੇ ਚੋਲਾ ਕਿਵੇਂ ਪਹਿਨਣਾ ਹੈ, ਆਸਰਮ ਵਿਚ ਰੈਣ ਬਸੇਰਾ ਕਰਨ ਲਈ ਆਗਿਆ ਕਿਵੇਂ ਮੰਗਣੀ ਹੈ, ਬਿਸਤਰਾ ਕਿਵੇਂ ਤਿਆਰ ਕਰਨਾ ਹੈ, ਝਾੜੂ ਕਿਵੇਂ ਮਾਰਨਾ ਹੈ– ਇਨ੍ਹਾ ਸਾਰੇ ਕੰਮਾਂ ਵਾਸਤੇ ਬੁੱਧ ਨੇ ਨਿਯਮਾਵਲੀ ਤਿਆਰ ਕਰ ਦਿੱਤੀ ਸੀ। ਚੁਲਵੱਗ ਅਤੇ ਮਹਾਵੱਗ ਵਿਚ ਵਿਸਥਾਰ ਨਾਲ ਲਿਖਿਆ ਹੈ ਕਿ ਸਾਧੂ ਪਿੰਡ ਵਿਚ ਸਾਵਧਾਨੀ ਨਾਲ ਦਾਖਲ ਹੋਵੇ, ਕਾਹਲ ਨਾ ਕਰੇ, ਘਰਾਂ ਵਿਚ ਭਿੱਖਿਆ ਮੰਗਣ ਵੇਲੇ ਧੀਰਜ ਰੱਖੇ, ਕੱਪੜੇ ਸਹੀ ਹੋਣ, ਅੱਖਾ ਨੀਵੀਆਂ ਰੱਖੇ, ਹੱਸੇ ਨਾਹ, ਸ਼ੋਰ ਨਾ ਕਰੇ, ਭੋਜਨ ਧਿਆਨ ਨਾਲ ਛਕੇ, ਵੱਡੇ ਬੁਰਕੇ ਮੂੰਹ ਵਿਚ ਨਾ ਪਾਵੇ, ਖਾਣਾ ਖਾਣ ਵੇਲੇ ਪੂਰਾ ਹੱਥ ਮੂੰਹ ਵਿਚ ਨਾ ਪਾਵੇ, ਗਰਾਹੀ ਚਿੱਥਦਿਆਂ ਗੱਲ ਨਾ ਕਰੇ।

ਆਰੰਭ ਵਿਚ ਭਿੱਖੂ ਜਦੋਂ ਘਰ ਤਿਆਗ ਦਿੰਦਾ ਸੀ ਤਾ ਉਸ ਨੂੰ ਜੰਗਲੀ ਜੀਵਨ ਦੀਆਂ ਕਠਿਨਾਈਆ ਦਰਿੜ੍ਹ ਕਰਵਾਈਆਂ ਜਾਂਦੀਆਂ ਸਨ ਤੇ ਇਹ ਕਿਹਾ

ਜਾਂਦਾ ਸੀ ਕਿ ਘਰ ਦਾ ਸੁਖ ਤਾ ਕੀ ਯਾਦ ਰੱਖਣਾ ਹੈ, ਭਿੱਖੂ ਦਾ ਮਨ ਆਪਣੇ ਸਰੀਰ ਵਿਚ ਵੀ ਆਰਾਮਪ੍ਰਸਤ ਨਾ ਹੋ ਜਾਵੇ। ਪਰ ਫਿਰ ਆਸਰਮਾਂ ਦੀ, ਸਰਾਵਾ ਦੀ, ਮੱਠਾਂ ਦੀ ਸਥਾਪਨਾ ਨਾਲ ਬੋਧੀ ਆਰਾਮਦਾਇਕ ਜੀਵਨ ਬਤੀਤ ਕਰਨ ਲੱਗ ਪਏ।

ਮਹਾਤਮਾ ਬੁੱਧ, ਸੰਘ ਵਿਚ ਇਸਤਰੀਆ ਦੇ ਦਾਖਲੇ ਦਾ ਵਿਰੋਧੀ ਸੀ। ਆਨੰਦ ਨੇ ਇਕ ਵੇਰ ਬੁੱਧ ਨੂੰ ਪੁਛਿਆ ਸੀ, "ਭੰਤੇ, ਔਰਤਾਂ ਨਾਲ ਕਿਸ ਤਰ੍ਹਾਂ ਦਾ ਵਿਹਾਰ ਰੱਖੀਏ?"

ਬੁੱਧ ਨੇ ਕਿਹਾ – "ਦੂਰ ਰਹੋ।"

ਆਨੰਦ ਨੇ ਫਿਰ ਪੁਛਿਆ – ਜੇ ਉਹ ਆਪ ਨੇੜੇ ਆ ਜਾਣ।

"ਤਦ ਗੱਲ ਨਾ ਕਰੋ।" ਬੁੱਧ ਨੇ ਕਿਹਾ।

"ਜੇ ਉਹ ਆਪ ਗੱਲ ਕਰਨ", ਆਨੰਦ ਨੇ ਪੁਛਿਆ।

"ਤਦ, ਸਾਵਧਾਨ ਰਹੋ। ਪੂਰੀ ਸਾਵਧਾਨੀ ਨਾਲ ਵਾਰਤਾਲਾਪ ਕਰੋ।"

ਗੌਤਮ ਦੀ ਮਾਸੀ ਅਤੇ ਮਤਰੇਈ ਮਾਂ, ਮਹਾਪ੍ਰਜਾਪਤੀ ਗੌਤਮੀ ਨੇ ਬੁੱਧ ਪਾਸ ਆ ਕੇ ਭਿੱਖਣੀ ਬਣਨ ਦੀ ਮਨਸ਼ਾ ਪਰਗਟ ਕੀਤੀ ਪਰ ਬੁੱਧ ਨੇ ਆਗਿਆ ਨਾ ਦਿੱਤੀ। ਤਦ ਮਾਂ ਗੌਤਮੀ ਨੇ ਆਪਣੇ ਕੇਸ ਕੱਟ ਦਿੱਤੇ, ਗੇਰੂਏ ਵਸਤਰ ਧਾਰਨ ਕਰ ਲਏ ਅਤੇ ਸ਼ਾਕਯ-ਵੰਸ਼ ਦੀਆ ਪੰਜ ਸੌ ਹੋਰ ਔਰਤਾ ਸਮੇਤ ਬੁੱਧ-ਵਿਹਾਰ ਦੇ ਬਾਹਰ ਆ ਕੇ ਵਿਰਲਾਪ ਕਰਨ ਲੱਗੀ ਜਿੱਥੇ ਗੌਤਮ ਬੁੱਧ ਦਾ ਟਿਕਾਣਾ ਸੀ। ਉਹ ਇਨ੍ਹਾਂ ਔਰਤਾ ਸਮੇਤ ਸੰਘ ਦੀ ਭਿੱਖਣੀ ਬਣਨ ਲਈ ਬਜ਼ਿੱਦ ਸੀ। ਆਨੰਦ ਬਾਹਰ ਆਇਆ, ਮਾਤਾ ਗੌਤਮੀ ਦੀ ਗੱਲ ਸੁਣੀ ਅਤੇ ਉਸ ਨੂੰ ਭਰੋਸਾ ਦਿੱਤਾ ਕਿ ਮੈਂ ਤਥਾਗਤ ਨੂੰ ਮਨਾਵਾਂਗਾ। ਉਸ ਨੇ ਬੁੱਧ ਪਾਸ ਇਨ੍ਹਾ ਸਭ ਸ਼ਰਧਾਲੂ ਔਰਤਾਂ ਦੇ ਪੱਖ ਵਿਚ ਵਕਾਲਤ ਕੀਤੀ। ਪਹਿਲੋਂ ਬੁੱਧ ਇਨ੍ਹਾਂ ਨੂੰ ਸਾਮਲ ਕਰਨ ਤੋਂ ਇਨਕਾਰੀ ਸੀ ਪਰ ਆਨੰਦ ਦੇ ਬਾਰ ਬਾਰ ਕਹਿਣ ਅਤੇ ਗੌਤਮੀ ਦੀਆਂ ਅਰਜੋਈਆਂ ਕਾਰਨ ਬੁੱਧ ਨੇ ਇਨ੍ਹਾਂ ਔਰਤਾਂ ਨੂੰ ਸੰਘ ਵਿਚ ਦਾਖਲੇ ਦੀ ਪ੍ਰਵਾਨਗੀ ਤਾਂ ਦੇ ਦਿੱਤੀ ਪਰ ਉਨ੍ਹਾਂ ਉੱਤੇ ਅੱਠ ਬੰਦਸ਼ਾਂ ਲਗਾਈਆਂ ਗਈਆਂ। ਇਹ ਅੱਠ ਬੰਦਸ਼ਾਂ ਔਰਤ ਭਿੱਖਣੀਆ ਨੂੰ ਮਰਦ ਸੰਘ ਦੇ ਅਧੀਨ ਰੱਖਣ ਲਈ ਹਨ –

1. ਬੇਸ਼ਕ ਇਕ ਭਿੱਖਣੀ ਸੌ ਸਾਲ ਤੋਂ ਦੀਖਿਆ ਲੈ ਕੇ ਤਪ ਕਰ ਰਹੀ ਹੋਵੇ ਪਰ ਜੇ ਨਵਾਂ ਬਣਿਆ ਮਰਦ ਭਿੱਖੂ ਉਸ ਦੇ ਸਾਹਮਣੇ ਆਏ ਤਾ ਉਹ ਉੱਠ ਕੇ ਉਸ ਦਾ ਸਵਾਗਤ ਕਰੇ ਤੇ ਉਸ ਦੇ ਬੈਠਣ ਲਈ ਆਸਣ ਦਏ।
2. ਭਿੱਖਣੀ ਕਿਸੇ ਭਿੱਖੂ ਦੀ ਇਹ ਕਹਿ ਕੇ ਨਿੰਦਿਆ ਨਾ ਕਰੇ ਕਿ ਉਹ ਸੰਜਮੀ ਨਹੀਂ, ਸਹੀ ਨਹੀਂ ਜਾਂ ਸਦਾਚਾਰੀ ਨਹੀਂ।
3. ਭਿੱਖਣੀ ਕਿਸੇ ਭਿੱਖੂ ਨੂੰ ਸਜ਼ਾ ਨਹੀਂ ਦੇ ਸਕਦੀ ਤੇ ਨਾ ਉਸ ਨੂੰ ਸੰਘ ਵਿਚ ਸਾਮਲ ਕਰਨ ਦੀ ਰਸਮ ਨਿਭਾ ਸਕਦੀ ਹੈ। ਭਿੱਖੂ ਅਜਿਹਾ ਕਰ ਸਕਦਾ ਹੈ ਕਿ ਉਹ ਸਾਧਾਰਨ ਔਰਤ ਨੂੰ ਭਿੱਖਣੀ ਬਣਾਏ।
4 ਦੋ ਸਾਲ ਦੀ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਇਸਤਰੀ ਦੋਵੇਂ ਥਾਂ ਭਿੱਖਣੀ ਬਣਨ ਦੀ ਰਸਮ ਅਦਾ ਕਰੇਗੀ – ਇਸਤਰੀ ਸੰਘ ਵਿਚ ਵੀ ਤੇ ਮਰਦ ਸੰਘ ਵਿਚ ਵੀ।

5. ਜਦੋਂ ਕੋਈ ਭਿੱਖਣੀ ਗਲਤੀ ਕਰੇ ਤਾਂ ਸਜਾ ਲੁਆਉਣ ਲਈ ਉਹ ਦੋਵੇਂ ਸੰਘਾਂ ਅੱਗੇ ਪੇਸ਼ ਹੋਵੇ।
6. ਹਰ ਦੋ ਹਫਤਿਆਂ ਬਾਅਦ ਭਿੱਖਣੀਆਂ, ਭਿੱਖੂਆ ਅੱਗੇ ਉਪਦੇਸ਼ ਪ੍ਰਾਪਤ ਕਰਨ ਲਈ ਬੇਨਤੀਆਂ ਕਰਨ।
7. ਚੌਮਾਸੇ ਦੇ ਦਿਨੀ ਭਿਖਣੀਆ ਕਿਸੇ ਅਜਿਹੇ ਡੇਰੇ ਵਿਚ ਨਿਵਾਸ ਨਾ ਰੱਖਣ ਜਿੱਥੇ ਭਿੱਖੂ ਨਾ ਹੋਣ।
8. ਚੌਮਾਸਾ ਖਤਮ ਹੋਣ ਤੇ ਭਿੱਖਣੀਆ, "ਪਰਵਾਰਨ" ਰਸਮ ਨਿਭਾਉਣ ਤੇ ਇਹ ਰਸਮ ਭਿੱਖੂ ਸੰਘ ਵਿਚ ਅਦਾ ਕੀਤੀ ਜਾਵੇ।

ਪਰਵਾਰਨ ਰਸਮ ਵੇਲੇ ਸਭਾ ਵਿਚ ਇਕੱਤਰ ਸਾਥੀ ਭਿੱਖੂ ਭਿੱਖਣੀਆਂ ਨੂੰ ਪੁੱਛਿਆ ਜਾਂਦਾ ਹੈ ਕਿ ਕੀ ਮੇਰੇ ਤੋਂ ਜਾਣੇ ਅਣਜਾਣੇ ਕੋਈ ਗਲਤੀ ਤਾ ਨਹੀਂ ਹੋ ਗਈ ਜਿਸ ਨਾਲ ਸੰਘ ਦੀ ਬਦਨਾਮੀ ਹੋਈ ਹੋਵੇ। ਜੇ ਕੋਈ ਗਲਤੀ ਹੁੰਦੀ ਤਾ ਉਸ ਔਰਤ ਨੂੰ ਦੱਸੀ ਜਾਦੀ ਤੇ ਫਿਰ ਗਲਤੀ ਦੇ ਅਨੁਸਾਰ ਸਜਾ ਦੇ ਕੇ ਸੰਘ ਵਿਚ ਮੁੜ ਦਾਖਲ ਕੀਤੀ ਜਾਂਦੀ।

ਜਦੋਂ ਕੋਈ ਔਰਤ ਸੰਘ ਵਿਚ ਸ਼ਾਮਲ ਹੋਣ ਦੀ ਇੱਛਾ ਪਰਗਟ ਕਰਦੀ, ਪਹਿਲੋਂ ਉਸ ਦਾ ਸਿਰ ਮੁੰਨਿਆ ਜਾਂਦਾ, ਫਿਰ ਗੇਰੂਏ ਵਸਤਰ ਪਹਿਨਾਏ ਜਾਦੇ। ਫਿਰ ਉਹ "ਬੁੱਧਮ ਸਰਣਮ ਗੱਛਾਮਿ।। ਧੱਮਮ ਸ਼ਰਣ ਗੱਛਾਮਿ। ਸੰਘਮ ਸ਼ਰਣਮ ਗੱਛਾਮਿ" ਉਚਾਰਦੀ। ਤਦ ਉਸ ਨੂੰ ਇਕ ਉਸਤਾਨੀ ਦੀ ਨਿਗਰਾਨੀ ਹੇਠ ਦਸ ਨਿਯਮਾਂ ਦੀ ਪਾਲਣਾ ਕਰਨ ਦੀ ਹਦਾਇਤ ਕੀਤੀ ਜਾਦੀ – 1 ਹਿੰਸਾ ਨਹੀ ਕਰਨੀ, 2. ਚੋਰੀ ਨਹੀ ਕਰਨੀ, 3. ਮਰਦ ਨਾਲ ਸੰਜੋਗ ਨਹੀਂ ਕਰਨਾ, 4. ਝੂਠ ਨਹੀਂ ਬੋਲਣਾ, 5. ਸ਼ਰਾਬ ਨਹੀਂ ਪੀਣੀ, 6. ਫੁੱਲ, ਗਹਿਣੇ ਨਹੀਂ ਪਹਿਨਦੇ, ਇਤਰ ਨਹੀਂ ਲਗਾਉਣਾ, 7. ਗਾਉਣ ਨੱਚਣ ਦੀ ਮਨਾਹੀ ਤੇ ਗਾਉਣਾ ਸੁਣਨ ਦੀ ਮਨਾਹੀ, ਨਾ ਨਾਚ ਦੇਖੇ, 8 ਉੱਚਾ, ਚੌੜਾ ਤੇ ਵੱਡਾ ਬਿਸਤਰਾ ਨਾ ਰੱਖੇ, 9 ਦੁਪਹਿਰ ਬਾਅਦ ਭੋਜਨ ਨਹੀ ਛਕਣਾ, 10. ਸੋਨਾ ਚਾਂਦੀ ਤੇ ਪੈਸਾ ਨਾ ਰੱਖੇ।

ਇਸ ਦੇ ਨਾਲ ਹੀ ਪਰਖ ਦਾ ਸਮਾਂ ਆਰੰਭ ਹੋ ਜਾਂਦਾ ਤੇ ਸਿਖਲਾਈ ਦੀ ਅਵਧੀ ਬੀਤਣ ਉਪਰੰਤ ਦੀਖਿਆ ਦਿੱਤੀ ਜਾਦੀ। ਦੀਖਿਆ ਦੇਣ ਸਮੇਂ ਵੀ ਦੱਸਿਆ ਜਾਂਦਾ ਕਿ ਫਟੇ ਪੁਰਾਣੇ ਵਸਤਰ ਪਹਿਨਣੇ ਪੈ ਸਕਦੇ ਹਨ, ਦਰਖਤ ਹੇਠ ਦਿਨ ਬਿਤਾਣੇ ਪੈ ਸਕਦੇ ਹਨ ਤੇ ਬਿਮਾਰ ਹੋਣ ਦੀ ਸੂਰਤ ਵਿਚ ਅਜਿਹੀਆ ਦਵਾਈਆਂ ਵੀ ਖਾਣੀਆਂ ਪੈ ਸਕਦੀਆ ਹਨ ਜਿਨ੍ਹਾਂ ਵਿਚੋ ਦੁਰਗੰਧ ਆਉਂਦੀ ਹੋਵੇ।

ਭਿੱਖਣੀ ਬਨਣ ਲਈ ਤਿੰਨ ਪੜਾਅ ਹਨ –

1 ਸ਼ਰੱਮਨਰੀ (ਜੋ ਧਰਮ ਪ੍ਰਵੇਸ ਦੀ ਇੱਛਾ ਪ੍ਰਗਟ ਕਰੇ)
2. ਸਿਖਸਮਾਨ (ਸਿਖਿਆ ਅਧੀਨ)
3 ਭਿਖਸਣੀ (ਦੀਖਿਆ ਪ੍ਰਾਪਤ ਕਰਨ ਉਾ ਰੰਤ)

ਸਿੱਖਿਆ ਗ੍ਰਹਿਣ ਕਰਨ ਲਈ ਸਮਾਂ ਆ. ਤੌਰ ਉਤੇ ਦੋ ਸਾਲ ਦਾ ਰੱਖਿਆ ਗਿਆ ਸੀ। ਪਰ ਇਸ ਵਿਚ ਲੋੜ ਅਨੁਸਾਰ ਵਾਧਾ ਘਾਟਾ ਵੀ ਹੋ ਸਕਦਾ ਸੀ।

## ਧਰਮ

'ਧਰਮ' ਸ਼ਬਦ ਵਾਸਤੇ ਬੋਧੀ ਗ੍ਰੰਥਾਂ ਵਿਚ ਪਾਲੀ ਬੋਲੀ ਦਾ 'ਧੰਮ' ਸ਼ਬਦ ਵਰਤਿਆ ਮਿਲਦਾ ਹੈ। ਧਰਮ, ਮੁਕਤੀ ਦੀ ਪ੍ਰਾਪਤੀ ਦਾ ਸਾਧਨ ਹੈ। ਉਸ ਧਰਮ ਦੀ ਕੀ ਸਾਰਥਕਤਾ ਜਿਸ ਨੇ ਮੁਕਤੀ ਦਾ ਦੁਆਰ ਨਾ ਖੋਹਲਿਆ ਹੋਵੇ ? ਮੁਕਤ ਹੋਣ ਵਾਸਤੇ ਚਾਰ ਇਹ ਰਾਹ ਹਨ

1. ਸੱਧਾ (ਸਰਧਾ)
2 ਸੀਲ (ਸੰਜਮ ਦਾ, ਸਦਾਚਾਰ ਦਾ ਜੀਵਨ)
3 ਸੱਧਾ-ਵਿਮੁੱਤ (ਧਰਮ ਪ੍ਰਤੀ ਵਚਨਬਧਤਾ)
4 ਦਿੱਠੀ ਪੱਟ (ਦਰਸਨ, ਤਰਕ, ਬੌਧਿਕਤਾ)

### ਤਿੰਨ ਰਤਨ

ਬੁੱਧ ਮੱਤ ਦੇ ਤਿੰਨ ਰਤਨ ਇਹ ਹਨ। ਤਿੰਨਾਂ ਨੂੰ ਮਿਲਾ ਕੇ ਬੁੱਧ ਧਰਮ ਸੰਪੂਰਨ ਹੁੰਦਾ ਹੈ।

1. ਬੁੱਧ
2. ਧਰਮ
3. ਸੰਘ

ਬੁੱਧ, ਧਰਮ ਨੂੰ ਪਰਗਟ ਕਰਨ ਵਾਲਾ ਮਹਾਤਮਾ ਹੈ। ਉਸ ਨੇ ਮਨੁਖਤਾ ਉਪਰ ਮਹਾਨ ਉਪਕਾਰ ਕਰਕੇ, ਆਪ ਦੁਖ ਝੱਲ ਕੇ, ਸੰਸਾਰ ਨੂੰ ਦੁਖ ਤੋਂ ਮੁਕਤ ਕਰਨ ਦਾ ਰਾਹ ਲੱਭਿਆ। ਸੰਸਾਰ ਵਾਸਤੇ ਉਸ ਦੀ ਹਮਦਰਦੀ ਨੂੰ ਮਹਾ-ਕਰੁਣਾ (Supreme Compassion) ਕਿਹਾ ਜਾਂਦਾ ਹੈ। ਜਦੋਂ ਕੋਈ ਸਰਧਾਲੂ ਬੁਧਮੱਤ ਵਿਚ ਪ੍ਰਵੇਸ ਕਰਦਾ ਹੈ ਤਾਂ ਉਹ ਸਭ ਤੋਂ ਪਹਿਲਾ ਕਹਿੰਦਾ ਹੈ – ਬੁੱਧਮ ਸਰਣਮ ਗੱਛਾਮਿ। (ਮੈਂ ਬੁੱਧ ਦੀ ਸਰਣ ਵਿਚ ਆਇਆ ਹਾਂ।)

ਬੁੱਧ ਨੇ ਜਿਹੜੀ ਧਰਮ ਸਕਤੀ ਪ੍ਰਗਟ ਕੀਤੀ, ਉਹ ਧਰਮ ਹੈ। ਧਰਮ ਦੀ ਪ੍ਰਾਪਤੀ ਨਿਰਵਾਣ ਹੈ। ਸੰਜਮ ਵਿਚ ਰੱਖਣ ਵਾਸਤੇ ਜਿਹੜਾ ਅਨੁਸਾਸਨ ਕਾਇਮ ਕੀਤਾ ਗਿਆ ਉਹ ਵੀ ਧਰਮ ਹੈ। ਧਰਮ ਉਹ ਸਕਤੀ ਹੈ ਜਿਹੜੀ ਸਾਨੂੰ ਭਟਕਣ ਵਿਚੋਂ ਕਢ ਲੈਂਦੀ ਹੈ। ਅੰਗਰੇਜ਼ੀ ਵਿਚ ਬੁੱਧ ਧਰਮ ਨੂੰ 'The Way' ਕਿਹਾ ਗਿਆ ਹੈ। ਬੁੱਧ ਮੱਤ ਵਿਚ ਦਾਖਲ ਹੋਣ ਵੇਲੇ ਜਗਿਆਸੂ ਦੂਜਾ ਪ੍ਰਣ ਇਹ ਲੈਂਦਾ ਹੈ – 'ਧੱਮਮ ਸਰਣਮ ਗੱਛਾਮਿ' (ਮੈਂ ਧਰਮ ਦੀ ਸਰਣ ਵਿਚ ਆਇਆ ਹਾਂ)।

ਤੀਜਾ ਰਤਨ ਸੰਘ ਹੈ। ਸੰਘ ਤੋਂ ਭਾਵ ਹੈ ਸੰਗਠਨ, ਜਥੇਬੰਦੀ, ਸੰਗਤ, ਇਸ ਵਿਚ ਸਾਰੇ ਸਰਧਾਲੂ, ਗ੍ਰਿਹਸਥੀ ਮਰਦ ਔਰਤਾਂ ਜਿਹੜੇ ਬੁੱਧਮੱਤ ਦਾ ਸਤਿਕਾਰ ਕਰਨ, ਭਿੱਖੂ, ਭਿਖਣੀਆਂ, ਬੋਧੀਸਤਵ, ਅਰਹਤ ਆਦਿਕ ਸਭ ਸਾਮਲ ਹਨ। ਬੋਧੀਸਤਵ ਤੇ ਅਰਹਤ ਦਾ ਭਾਵ ਹੈ ਪਹੁੰਚੇ ਹੋਏ ਮਹਾਤਮਾ, ਉਹ ਲੋਕ ਜਿਹੜੇ ਮੁਕਤ ਹੋ ਚੁੱਕੇ ਹਨ। ਬੁੱਧ ਮਤ ਵਿਚ ਦਾਖਲੇ ਦੀ ਤੀਜੀ ਸੁਗੰਧ ਹੈ – 'ਸੰਘਮ ਸਰਣਮ ਗੱਛਾਮਿ' (ਮੈਂ ਸੰਘ ਦੀ ਸਰਣ ਵਿਚ ਆਇਆ ਹਾਂ)।

## ਚਾਰ ਅਮਰ ਸੱਚ

ਬੁੱਧ ਮੱਤ ਦੇ ਚਾਰ ਥੰਮ ਚਾਰ ਸਚਾਈਆਂ ਹਨ। ਬੋਧ ਗ੍ਰੰਥਾ ਵਿਚ ਇਨ੍ਹਾਂ ਨੂੰ ਚਾਰ ਆਰੀਆ ਸੱਚ (ਆਰਯ ਸੱਤ) ਕਿਹਾ ਗਿਆ ਹੈ। ਭਾਵੇਂ 'ਆਰੀਆ' ਸ਼ਬਦ ਮਨੁੱਖ ਦੀ ਇਕ ਨਸਲ ਨਾਲ ਸਬੰਧਤ ਹੈ ਪਰ ਹੌਲੀ ਹੌਲੀ ਇਸ ਦੇ ਅਰਥਾਂ ਵਿਚ ਵਿਸਥਾਰ ਹੁੰਦਾ ਗਿਆ ਤੇ ਆਰੀਆ ਦਾ ਅਰਥ ਸ੍ਰੇਸ਼ਟ, ਨੇਕ, ਉੱਤਮ, ਸ਼ਾਹਾਨਾ, ਅੰਤਿਮ, ਅਸੀਲ, ਭੱਦਰ, ਸ਼ਰੀਫ਼, ਸਾਊ ਆਦਿਕ ਕੀਤਾ ਜਾਣ ਲੱਗ ਪਿਆ। ਉੱਤਰੀ ਭਾਰਤ ਵਿਚ ਕਿਉਂਕਿ ਆਰੀਆ ਲੋਕ ਆਬਾਦ ਹੋ ਗਏ ਸਨ ਤੇ ਇਨ੍ਹਾਂ ਦਾ ਰਾਜ ਭਾਗ ਕਾਇਮ ਹੋ ਗਿਆ ਸੀ ਇਸ ਕਰਕੇ ਇਸ ਇਲਾਕੇ ਨੂੰ ਆਰੀਆ ਵਰਤ ਕਿਹਾ ਜਾਣ ਲੱਗਿਆ ਸੀ। ਆਰੀਆ ਸ਼ਬਦ ਪਿੱਛੋਂ ਜਾ ਕੇ ਇਕ ਖ਼ਾਸ ਕੁਲ, ਵਰਗ ਜਾਂ ਜਾਤੀ ਨਾਲ ਸਬੰਧਤ ਨਹੀਂ ਰਿਹਾ। ਬੁੱਧ ਮੱਤ ਵਿਚ ਹਰ ਭਲੇਮਾਣਸ ਲਈ ਆਰੀਆ ਸ਼ਬਦ ਦੀ ਵਰਤੋਂ ਹੋਈ ਹੈ।

ਚਾਰ ਆਰੀਆ ਸੱਚ ਇਹ ਹਨ –

1. ਸੰਸਾਰ ਵਿਚ ਦੁੱਖ ਹੈ।
2. ਦੁੱਖ ਦਾ ਕਾਰਨ ਹੈ।
3. ਦੁੱਖ ਦੂਰ ਹੋ ਸਕਦਾ ਹੈ ਜੇ ਤ੍ਰਿਸ਼ਨਾ ਦਾ ਤਿਆਗ ਹੋਵੇ।
4. ਨਿਰਵਾਣ ਦੀ ਪ੍ਰਾਪਤੀ ਲਈ ਮਾਰਗ ਮੌਜੂਦ ਹੈ।

### 1. ਦੁੱਖ –

ਸੰਸਾਰ ਵਿਚ, ਇਸ ਦੀ ਗਤੀ ਵਿਚ ਆ ਜਾਣਾ ਦੁੱਖ ਹੈ। ਸੰਸਾਰ ਦਾ ਜਨਮ ਜਾ ਜੀਵ ਦਾ ਜਨਮ ਦੁੱਖ ਦਾ ਜਨਮ ਹੈ। ਬੁੱਧ ਮੱਤ ਦੀ ਉਦੋਂ ਤਕ ਸਮਝ ਨਹੀਂ ਆ ਸਕਦੀ ਜਦੋਂ ਤਕ ਦੁੱਖ ਨੂੰ ਨਹੀਂ ਸਮਝ ਲਿਆ ਜਾਦਾ। ਦੁੱਖ ਬੁੱਧਮੱਤ ਦੀ ਜੜ੍ਹ ਹੈ। ਬੁੱਧ ਆਖਦਾ ਹੈ – ਜਨਮ ਲੈਣਾ, ਬਿਮਾਰ ਹੋਣਾ, ਮਰ ਜਾਣਾ, ਵਿੱਛੜ ਜਾਣਾ, ਸਭੇ ਦੁੱਖ ਹਨ। ਦੋ ਪਰਕਾਰ ਦੀਆਂ ਵਸਤਾਂ ਸੰਸਾਰ ਵਿਚ ਹਨ – ਇਕ ਉਹ ਜੋ ਪ੍ਰਾਪਤ ਨਹੀਂ ਹੋਈਆਂ, ਦੂਜੀਆਂ ਓਹ ਜੋ ਪ੍ਰਾਪਤ ਹੋਈਆਂ। ਜਿਨ੍ਹਾਂ ਚੀਜ਼ਾ ਦੀ ਇੱਛਾ ਸੀ ਪਰ ਨਾ ਮਿਲੀਆ, ਉਹ ਦੁਖਦਾਈ ਬਣੀਆਂ ਪਰ ਜਿਨ੍ਹਾਂ ਵਸਤਾਂ ਦੀ ਇੱਛਾ ਨਹੀਂ ਸੀ, ਉਹ ਮਿਲੀਆ ਤਾਂ ਵੀ ਦੁੱਖ ਹੋਇਆ। ਸੰਤਾਨ ਨਾ ਹੋਣ ਦਾ ਦੁੱਖ ਬਹੁਤ ਲੋਕਾ ਨੇ ਭੋਗਿਆ ਪਰ ਜਿਨ੍ਹਾਂ ਦੇ ਸੰਤਾਨ ਹੋਈ ਉਨ੍ਹਾ ਨੂੰ ਵੀ ਸੰਤਾਨ ਨੇ ਦੁਖੀ ਕੀਤਾ। ਜੇ ਗਰੀਬੀ ਨੇ ਵੀ ਦੁੱਖ ਦਿੱਤਾ, ਧਨ ਨੇ ਵੀ ਦੁੱਖੀ ਕੀਤਾ ਤਾ ਇਸ ਦਾ ਭਾਵ ਹੈ ਵਸਤਾ ਦੀ ਹੋਂਦ ਜਾਂ ਅਣਹੋਂਦ ਕਰਕੇ ਨਹੀ – ਦੁੱਖ ਦਾ ਕਾਰਨ ਕੁੱਝ ਹੋਰ ਹੈ। ਬੁੱਧ ਦੇ ਫਲਸਫੇ ਦਾ ਕੇਂਦਰ ਦੁੱਖ ਹੈ। ਇਹੀ ਕਾਰਨ ਹੈ ਕਿ ਬੁੱਧ ਅਕਸਰ ਕਿਹਾ ਕਰਦੇ ਸਨ – ਮੈਂ ਦਰਸਨ ਆਚਾਰੀਆ ਨਹੀਂ ਹਾਂ– ਚਰਚਾ ਵਿਚ, ਬਹਿਸ ਵਿਚ ਵਕਤ ਜ਼ਾਇਆ ਕਰਨ ਦੀ ਥਾਂ ਮੈਂ ਦੁੱਖ ਤੋਂ ਬਚਣ ਦਾ ਰਸਤਾ ਲਭਦਾ ਰਿਹਾ ਹਾ। ਮੇਰਾ ਹੋਰ ਕੋਈ ਮੰਤਵ ਨਹੀਂ ਹੈ। ਮੇਰਾ ਧਰਮ, ਮੇਰਾ ਚਿੰਤਨ, ਮੇਰਾ ਸੰਘ, ਇਹੀ ਕੁੱਝ ਕਰੇਗਾ।

ਕਦੀ ਕਦਾਈਂ ਜੇ ਕੋਈ ਪਲ ਖ਼ੁਸ਼ੀ ਦਾ ਮਿਲਦਾ ਹੈ ਤਾਂ ਉਸ ਦੇ ਬੀਤ ਜਾਣ ਉਤੇ ਫਿਰ ਉਦਾਸੀ ਸ਼ੁਰੂ ਹੋ ਜਾਂਦੀ ਹੈ। ਦੁੱਖ ਅਜਿਹੀ ਸ਼ਕਤੀਸ਼ਾਲੀ ਹੋਂਦ ਹੈ ਕਿ

ਇਹ ਸਾਧੂਆਂ ਅਤੇ ਪਾਪੀਆਂ ਨੂੰ ਬਰਾਬਰ ਆਪਣੀ ਲਪੇਟ ਵਿਚ ਲੈ ਲੈਂਦਾ ਹੈ। ਕੁਦਰਤ ਦੀ ਕਰੋਪੀ ਬਿਮਾਰੀ, ਹੜ੍ਹ, ਤੂਫਾਨ, ਭੂਚਾਲ ਸੋਕਾ – ਇਹ ਸਭ ਨੂੰ, ਚੰਗਿਆ ਨੂੰ ਵੀ ਮਾੜਿਆ ਨੂੰ ਵੀ ਖਤਮ ਕਰ ਦਿੰਦੇ ਹਨ। ਡਾਕੂ, ਜੰਗਲੀ ਜਾਨਵਰ, ਅਕਾਸ਼ ਦੀ ਬਿਜਲੀ ਕਦ ਕਿਸੇ ਦਾ ਲਿਹਾਜ ਕਰਦੇ ਹਨ? ਆਮ ਆਦਮੀ ਅਤੇ ਸਾਧੂ ਵਿਚ ਇਹ ਫਰਕ ਹੈ ਕਿ ਸਾਧੂ ਵਿਚ ਦੁਖ ਬਰਦਾਸ਼ਤ ਕਰਨ ਦੀ ਸਕਤੀ ਵਧੀਕ ਹੁੰਦੀ ਹੈ।

ਪਰ ਬਹੁਤੇ ਦੁਖ ਮਨੁੱਖ ਆਪ ਸਹੇੜਦਾ ਹੈ। ਇਹ ਉਹ ਦੁੱਖ ਹਨ ਜਿਨ੍ਹਾਂ ਵਿਚ ਆਮ ਬੰਦੇ ਫਸਦੇ ਹਨ ਪਰ ਸਾਧੂ ਮੁਕਤ ਰਹਿੰਦੇ ਹਨ। ਗੁੱਸਾ, ਈਰਖਾ, ਚੁਗਲੀ, ਹੰਕਾਰ, ਘਿਰਣਾ – ਇਹ ਸਾਰਾ ਕੁੱਝ ਦੁੱਖ ਪੈਦਾ ਕਰਨ ਦਾ ਸਮਾਨ ਹੈ। ਸਾਧੂ ਇਨ੍ਹਾਂ ਤੋਂ ਦੂਰ ਰਹਿੰਦੇ ਹਨ ਪਰ ਸਾਧੂਆਂ ਦੇ ਖਿਲਾਫ ਗੁੱਸਾ, ਈਰਖਾ, ਚੁਗਲੀ, ਘਿਰਣਾ ਆਦਿਕ ਦਾ ਚੱਕਰ ਹੋਰਾ ਵੱਲੋਂ ਚਲਦਾ ਰਹਿੰਦਾ ਹੈ। ਸਾਧੂ ਆਪਣੇ ਆਪ ਨੂੰ ਇਸ ਤਰ੍ਹਾਂ ਢਾਲ ਲੈਂਦੇ ਹਨ ਕਿ ਪਰੇਸਾਨ ਨਹੀਂ ਹੁੰਦੇ। ਸਾਨੂੰ ਪਤਾ ਹੈ ਕਿ ਝੂਠ ਬੋਲਣ ਨਾਲ, ਲਾਲਚ ਕਰਨ ਨਾਲ, ਚੋਰੀ ਕਰਨ ਨਾਲ ਨੁਕਸਾਨ ਹੋਵੇਗਾ, ਸਾਨੂੰ ਪਤਾ ਹੈ ਕਿ ਇਹ ਸਭ ਕੁਝ ਕਰਨਾ ਬੁਰਾ ਹੈ ਪਰ ਅਸੀ ਇਹੋ ਕੁਝ ਅਵੱਸ਼ ਕਰਦੇ ਹਾਂ ਅਤੇ ਦੁਖੀ ਹੁੰਦੇ ਹਾ। ਸਮਯੁੱਤ ਨਿਕਾਯ ਗ੍ਰੰਥ ਵਿਚ ਬੁੱਧ ਦਾ ਕਥਨ ਹੈ, "ਭਿੱਖੂਓ ਸਮੁੰਦਰ ਵਿਚ ਵਧੀਕ ਪਾਣੀ ਹੈ ਕਿ ਤੁਹਾਡੇ ਹੰਝੂ ਵਧੀਕ ਹਨ? ਜੀਵਨ ਵਿਚ ਤੁਸੀ ਅਣਗਿਣਤ ਵਾਰ ਹੋਏ, ਮਾਪਿਆਂ ਦੀ ਮੌਤ ਤੇ, ਭਰਾਵਾ ਦੀ ਮੌਤ ਤੇ, ਰਿਸ਼ਤੇਦਾਰਾਂ ਅਤੇ ਪਿਆਰਿਆਂ ਦੀ ਮੌਤ ਤੇ, ਜਾਇਦਾਦ ਖੁੱਸ ਜਾਣ ਦੇ ਦੁੱਖ ਤੇ, ਜੁੱਗਾਂ ਤੋਂ, ਤੁਸੀ ਹੰਝੂ ਵਹਾਉਂਦੇ ਆਏ ਹੋ।"

## 2. ਦੁੱਖ ਦਾ ਕਾਰਨ ਹੈ –

ਬੁੱਧ ਅਨੁਸਾਰ ਵਿਸ਼ਵ ਵਿਚ ਕੁਝ ਵੀ ਅਕਾਰਨ ਨਹੀਂ ਵਾਪਰਦਾ। ਜਦੋਂ ਤਕ ਅਸੀਂ ਕਾਰਨ ਨਹੀ ਜਾਣ ਲੈਂਦੇ ਉਦੋਂ ਤਕ ਕਿਸੇ ਨਤੀਜੇ ਉਤੇ ਵੀ ਨਹੀ ਅੱਪੜ ਸਕਦੇ – ਬਿਲਕੁਲ ਉਸੇ ਪਰਕਾਰ ਜਿਵੇਂ ਬਿਮਾਰੀ ਦੇ ਕਾਰਨਾ ਦੀ ਜਾਂਚ ਬਗੈਰ ਉਸ ਦਾ ਇਲਾਜ ਸਥਾਈ ਨਹੀਂ।

ਸੰਸਾਰ ਅਨਿੱਤ ਹੈ। ਹਰ ਵਸਤ ਹਰ ਪਲ ਬਦਲ ਰਹੀ ਹੈ। ਸਾਨੂੰ ਲਗਦਾ ਹੈ ਕਿ ਕਈ ਚੀਜ਼ਾ ਸਥਿਰ ਹਨ ਪਰ ਇਹ ਸਥਿਰਤਾ ਭਰਾਂਤੀ ਹੈ। ਹਰੇਕ ਵਸਤ ਵਕਤ ਦੇ ਦਰਿਆ ਵਿਚ ਰੁੜ੍ਹੀ ਜਾ ਰਹੀ ਹੈ। ਪਰਬਤ, ਧਰਤੀ, ਰੁੱਖ ਸਭ ਤਬਦੀਲ ਹੋ ਰਹੇ ਹਨ। ਬੱਚਾ ਵੱਡਾ ਹੋ ਰਿਹਾ ਹੈ, ਵੱਡਾ ਹੋ ਕੇ ਮੌਤ ਵੱਲ ਵਧ ਰਿਹਾ ਹੈ। ਵਿਸ਼ਵ ਅਰੁਕ, ਬੇਰੋਕ ਲਗਾਤਾਰ ਟੁੱਟ ਭਜ ਰਿਹਾ ਹੈ। ਕਿਧਰੇ ਜੁੜ ਰਿਹਾ ਹੈ – ਕਿਧਰੇ ਟੁੱਟ ਰਿਹਾ ਹੈ ਤੇ ਇਹ ਸੰਜੋਗਾ ਵਿਜੋਗਾ ਦੀ ਪ੍ਰਕ੍ਰਿਆ ਹੈ ਜਿਹੜੀ ਸਾਨੂੰ ਸਾਹਮਣੇ ਦਿਸ ਰਹੀ ਹੈ। ਮੋਮਬੱਤੀ ਬਲ ਰਹੀ ਹੈ। ਇਕ ਲਾਟ ਸਾਹਮਣੇ ਹੈ ਪਰ ਇਹ ਲਾਟ ਜਿਹੜੀ 'ਇਕ' ਦਿਸ ਰਹੀ ਹੈ, 'ਇਕ' ਨਹੀਂ ਹੈ। ਹਜਾਰਾਂ ਬਲਣਸੀਲ ਕਣ ਇਕ ਇਕ ਕਰਕੇ ਬਲਦੇ ਜਾ ਰਹੇ ਹਨ ਤੇ ਬਲਣ ਦੀ ਪ੍ਰਕ੍ਰਿਆ ਕਿਉਂਕਿ ਅਖੰਡ ਹੈ, ਅਟੁੱਟ ਹੈ, ਇਸ ਲਈ ਲਾਟ ਇਕਸਾਰ ਬਲਦੀ ਦਿੱਸ ਰਹੀ ਹੈ। ਅਸਲ ਵਿਚ ਇਹ ਲਾਟ ਅਣਗਿਣਤ ਨਿੱਕੇ ਨਿੱਕੇ ਅੱਗ ਧਮਾਕਿਆ ਦਾ ਸਮੂਹ ਹੈ।

ਸਾਹਮਣੇ ਇਕ ਪੌਦਾ ਹੈ। ਪਿਛਲੇ ਪਲ ਇਹ ਜੋ ਸੀ ਹੁਣ ਉਹ ਨਹੀਂ ਹੈ – ਅਗਲੇ ਪਲ ਹੁਣ ਨਾਲੋਂ ਹੋਰ ਭਿੰਨ ਹੋ ਜਾਵੇਗਾ। ਇਸ ਕਰਕੇ ਬੁੱਧ ਆਖਦਾ ਸੀ ਕਿ ਹਰ ਵਸਤ ਜਦੋਂ ਉਹ ਮੌਜੂਦ ਹੁੰਦੀ ਹੈ – ਉਸੇ ਵਕਤ ਮੌਜੂਦ ਨਹੀਂ ਵੀ ਹੁੰਦੀ। ਕਿਸੇ ਵਸਤੂ ਬਾਰੇ ਮੈਂ ਕਹਿੰਦਾ ਹਾਂ ਕਿ "ਇਹ ਹੈ" ਪਰ ਜੇ ਕੋਈ ਹੋਰ ਇਹ ਕਹੇ ਕਿ "ਇਹ ਨਹੀਂ ਹੈ" ਤਾਂ ਦੋਵੇਂ ਕਥਨ ਠੀਕ ਹਨ। ਕਾਰਨ ਕਾਰਜ ਦੇ ਇਸ ਬੋਧੀ ਸਿਧਾਂਤ ਨੂੰ ਦਰਸਨ ਸਾਸਤਰਾਂ ਵਿਚ 'ਪਰਤੀਤ-ਸਮ-ਉਤਪਾਦ' ਦੇ ਨਾਮ ਹੇਠ ਵਿਚਾਰਿਆ ਜਾਂਦਾ ਹੈ। ਇਸ ਸ਼ਬਦ ਦਾ ਅਰਥ ਹੈ – ਆਸ਼੍ਰਿਤ ਹੋਂਦ, ਭਾਵ ਹਰ ਵਸਤੂ ਕਿਸੇ ਆਸਰੇ ਤੇ ਟਿਕੀ ਹੈ। ਕੋਈ ਹੋਂਦ ਸੁਤੰਤਰ ਨਹੀਂ। ਬੁੱਧ ਨੂੰ ਜਦੋਂ ਪੁਛਿਆ ਜਾਂਦਾ ਸੀ ਕਿ ਕੀ ਕੁਝ ਵੀ ਸਥਿਰ ਨਹੀਂ? ਤਾ ਉਹ ਕਹਿੰਦਾ ਹੁੰਦਾ ਸੀ, ਕੇਵਲ ਪਰਿਵਰਤਨ ਹੈ ਜੋ ਸਥਿਰ ਹੈ ਤੇ ਨਿਰੰਤਰ ਹੈ। ਜਦੋਂ ਪੁਛਿਆ ਜਾਂਦਾ ਸੀ ਕਿ ਕੀ ਕਦੀ ਵੀ ਅਜਿਹਾ ਨਹੀਂ ਹੋਇਆ – ਕਿ ਕੋਈ ਹੋਂਦ ਸੁਤੰਤਰ ਹੋਈ ਹੋਵੇ? ਜੁੱਗਾਂ ਦੇ ਆਰੰਭ ਵਿਚ ਜਾਂ ਉਸ ਤੋਂ ਵੀ ਪਹਿਲਾਂ ਕੀ ਕੋਈ ਹਸਤੀ ਸੁਤੰਤਰ ਨਹੀਂ ਸੀ? ਤਦ ਬੁੱਧ ਚੁੱਪ ਰਹਿੰਦਾ। ਬਾਰ ਬਾਰ ਪ੍ਰਸ਼ਨ ਕੀਤੇ ਜਾਂਦੇ ਤਾ ਉਹ ਆਖਦਾ – 'ਮੇਰਾ ਨਿਸਾਨਾ ਦੁੱਖ ਹੈ। ਮੈਂ ਦੁੱਖਾਂ ਦੀ ਨਵਿਰਤੀ ਚਾਹੁੰਦਾ ਹਾਂ।'

ਸੰਸਾਰ ਨੇਕੀ ਬਦੀ ਦੇ ਸੂਤਰ ਵਿਚ ਬੱਝਾ ਹੋਇਆ ਹੈ। ਨੇਕ ਕੰਮ ਕਰੋਗੇ ਤਾਂ ਉੱਤਮ ਨਤੀਜੇ ਪ੍ਰਾਪਤ ਹੋਣਗੇ। ਬੁਰਾਈ ਕਰੋਗੇ ਤਾਂ ਤੁਹਾਡੇ ਨਾਲ ਬੁਰਾ ਹੋਵੇਗਾ, ਇਹ ਯਕੀਨੀ ਹੈ। ਕਰਮਾਂ ਦਾ ਫਲ ਭੁਗਤਣ ਲਈ ਬਾਰ ਬਾਰ ਜਨਮ ਲਵੋਗੇ – ਉਦੋਂ ਤਕ ਇਸ ਭਟਕਣ ਵਿਚ ਤੁਰਦੇ ਜਾਓਗੇ ਜਦੋਂ ਤਕ ਨਿਰਵਾਣ ਦੀ ਪ੍ਰਾਪਤੀ ਨਹੀਂ ਹੁੰਦੀ। ਨਿਰਵਾਣ ਦੁੱਖਾਂ ਦੇ ਅੰਤ ਦਾ ਸਥਾਨ ਹੈ।

ਦੁੱਖ ਦੇ ਕਾਰਨ ਦਾ ਨਾਮ ਤਰਿਸ਼ਨਾ ਹੈ। ਪਾਲੀ ਵਿਚ ਤਰਿਸ਼ਨਾ ਨੂੰ 'ਤਣਹਾ' ਕਿਹਾ ਜਾਂਦਾ ਹੈ। ਤਰਿਸ਼ਨਾ ਦਾ ਅਰਥ ਹੈ ਕਾਮਨਾ, ਇੱਛਾ। ਦੁੱਖ ਆਪਣੇ ਆਪ ਪੈਦਾ ਨਹੀਂ ਹੁੰਦਾ – ਇਕ ਸਿਸਟਮ ਵਿਚੋਂ ਪੈਦਾ ਹੁੰਦਾ ਹੈ। ਸਾਡੇ ਮਨ ਅੰਦਰ ਇੱਛਾ ਪੈਦਾ ਹੁੰਦੀ ਹੈ – ਕਿ ਫਲਾਣੀ ਚੀਜ਼ ਦਾ ਮਾਲਕ ਮੈਂ ਹੋਵਾਂ। ਇੱਛਾ ਦੀ ਪੂਰਤੀ ਵਾਸਤੇ ਅਸੀਂ ਕਾਰਜਸੀਲ ਹੋ ਜਾਂਦੇ ਹਾਂ। ਜਿਹੜੇ ਕੰਮ ਕਰਦੇ ਹਾਂ ਕਿਉਂਕਿ ਉਹ ਸੁਆਰਥ ਵਿਚੋ ਪੈਦਾ ਹੋਏ ਹਨ, ਇਸ ਲਈ ਉਨ੍ਹਾਂ ਦੇ ਨਤੀਜੇ ਸਹੀ ਨਹੀਂ ਹੋਣਗੇ। ਅਸੀਂ ਜੇ ਇਹ ਜਾਣਦੇ ਵੀ ਹੋਈਏ ਕਿ ਨਤੀਜੇ ਸਹੀ ਨਹੀ ਹੋਣਗੇ ਤਾਂ ਵੀ ਕਾਮਨਾਵਾਂ ਇੰਨੀਆਂ ਪ੍ਰਬਲ ਹਨ ਕਿ ਅਸੀਂ ਰੁਕਦੇ ਨਹੀਂ। ਇੱਥੋਂ ਹੀ ਪੁਨਰ ਜਨਮ ਵੱਲ ਵਿਕਾਸ ਹੁੰਦਾ ਰਹਿੰਦਾ ਹੈ। ਜਨਮ, ਤ੍ਰਿਸਨਾ, ਦੁੱਖ ਕਰਮ, ਮੌਤ, ਇਹ ਪ੍ਰਕ੍ਰਿਆ ਬਾਰ ਬਾਰ, ਅਨੰਤ ਬਾਰ ਦੁਹਰਾਈ ਜਾ ਰਹੀ ਹੈ।

## 3. ਦੁੱਖ ਦੀ ਸਮਾਪਤੀ ਅਤੇ ਨਿਰਵਾਣ

ਦੁੱਖਾਂ ਦੇ ਕਾਰਨ ਨੂੰ ਮਿਟਾਣਾ ਜ਼ਰੂਰੀ ਹੈ। ਤਮੰਨਾਵਾ ਦਾ ਤਿਆਗ ਕਰੋ। ਇੱਛਾਵਾਂ ਤਿਆਗਣ ਨਾਲ ਮਨ ਵਿਚ ਨਿਰਮਲਤਾ ਦਾ ਪ੍ਰਕਾਸ ਹੁੰਦਾ ਹੈ। ਲਗਾਤਾਰ ਅਭਿਆਸ ਕਰਦੇ ਰਹਿਣ ਨਾਲ ਇਕ ਵਕਤ ਅਜਿਹਾ ਆ ਜਾਂਦਾ ਹੈ ਜਦੋਂ ਕਰਮ ਖਤਮ ਹੋ ਜਾਂਦੇ ਹਨ। ਕਰਮ ਖਤਮ ਹੋ ਜਾਣ ਤਾਂ ਨਿਰਵਾਣ ਦੀ ਪ੍ਰਾਪਤੀ ਹੁੰਦੀ ਹੈ। ਇਥੇ ਚੇਤੇ ਰੱਖਣਯੋਗ ਗੱਲ ਇਹ ਹੈ ਕਿ ਨੇਕੀ ਕਰਨ ਦੀ ਇੱਛਾ ਨੂੰ ਤਰਿਸ਼ਨਾ ਨਹੀਂ

ਕਿਹਾ ਜਾਦਾ। ਦੂਜਿਆ ਦਾ ਭਲਾ ਕਰਨਾ, ਭਲਾ ਲੋਚਣਾ, ਪਰਉਪਕਾਰ ਕਰਨਾ, ਇਹ ਤਾ ਸ਼ੁਭ ਕਰਮ ਹਨ। ਕਿਵੇਂ ਪਰਖ ਕਰੀਏ ਕਿ ਕੋਈ ਕੰਮ ਬੁਰਾ ਹੈ ਕਿ ਚੰਗਾ? ਜੇ ਮੇਰੇ ਸਵਾਰਥ ਦੀ ਪੂਰਤੀ ਹੁੰਦੀ ਹੈ ਤਾਂ ਬੁਰਾ ਹੈ. ਜੇ ਮੈਨੂੰ ਭਾਵੇਂ ਨੁਕਸਾਨ ਹੋਵੇ ਪਰ ਦੂਜੇ ਦਾ ਭਲਾ ਹੋ ਰਿਹਾ ਹੋਵੇ ਤਦ ਨੇਕੀ ਹੈ।

ਬੁੱਧ ਨੇ ਦੱਸਿਆ ਸੀ ਕਿ ਕਈ ਸਾਧੂ ਨੇਕੀ ਕਰਦੇ ਰਹਿੰਦੇ ਹਨ, ਤਿਆਗ ਕਰਦੇ ਹਨ, ਬੰਦਗੀ ਕਰਦੇ ਹਨ, ਸੰਜਮ ਦਾ ਜੀਵਨ ਬਤੀਤ ਕਰਦੇ ਹਨ। ਅਜਿਹਾ ਕਰਦੇ ਹੋਏ ਆਖਰ ਉਹ ਸੋਚ ਲੈਂਦੇ ਹਨ - ਜੇ ਨਿਰਵਾਣ ਪ੍ਰਾਪਤ ਨਾ ਹੋਇਆ ਤਾਂ ਕਿੰਨਾ ਚੰਗਾ ਹੋਵੇ ਜੇ ਕਿਸੇ ਰਾਜੇ ਦੇ ਘਰ ਜਨਮ ਲਈਏ। ਇਉਂ ਸੋਚਦਿਆ ਸੋਚਦਿਆ ਉਹ ਕਲਪਣਾ ਕਰਦੇ ਰਹਿੰਦੇ ਹਨ ਕਿ ਕਿਹੋ ਜਿਹੇ ਮਹਿਲ ਹੋਣਗੇ- ਕਿਵੇਂ ਬਚਪਨ ਬੀਤੇਗਾ, ਆਦਿ ਆਦਿਕ ..। ਇੱਥੋਂ ਫਿਰ ਕਰਮ ਸ਼ੁਰੂ ਹੋ ਗਏ ਤੇ ਫਿਰ ਆਵਾਗੌਣ ਦਾ ਚੱਕਰ ਆਰੰਭ ਹੋ ਗਿਆ।

ਜਿਹੜਾ ਵਿਅਕਤੀ ਸੰਜਮ ਵਿਚ ਰਹਿ ਕੇ ਮਨ ਨੂੰ ਕਾਬੂ ਵਿਚ ਕਰ ਲਵੇ ਉਸ ਨੂੰ ਅਰਹਤ ਕਿਹਾ ਜਾਂਦਾ ਹੈ। ਜਿੰਨਾ ਚਿਰ ਜਿਉਂਦਾ ਰਹਿੰਦਾ ਹੈ, ਅਰਹਤ ਦਾ ਮਨ ਕਾਮਨਾਵਾ ਤੋਂ ਮੁਕਤ ਰਹਿੰਦਾ ਹੈ। ਉਸ ਦੇ ਦਿਲ ਅੰਦਰ, ਜੇ ਉਹ ਚਾਹੇ ਤਾ ਹਾਵਭਾਵ ਪ੍ਰਗਟ ਹੋ ਜਾਂਦੇ ਹਨ ਨਾ ਚਾਹੇ ਤਾਂ ਨਹੀ ਪੈਦਾ ਹੁੰਦੇ। ਉਸ ਦੇ ਮਨ ਵਿਚ ਕਦੀ ਕੋਈ ਇੱਛਾ ਪੈਦਾ ਵੀ ਹੋਵੇ ਤਾਂ ਵੀ ਉਹ ਉਸ ਦੀ ਪੂਰਤੀ ਵਾਸਤੇ ਕਰਮ ਨਹੀਂ ਕਰਦਾ। ਇਸ ਅਵਸਥਾ ਦਾ ਵਰਣਨ ਬੁੱਧ ਦੀਘਨਿਕਾਇ ਗ੍ਰੰਥ ਵਿਚ ਕਰਦਿਆਂ ਦਸਦਾ ਹੈ, "ਮੈਂ ਆਤਮ ਪਿੰਡ ਦੇ ਨੇੜੇ ਖੇਤਾ ਵਿਚ ਬਣੇ ਇਕ ਕੋਠੇ ਵਿਚ ਬੈਠਾ ਸਾਂ ਤਾਂ ਧਿਆਨ ਮਗਨ ਸਾ. ਥੋੜੀ ਦੂਰ ਲੋਕਾ ਦੀ ਭੀੜ ਦੇਖੀ. ਇਹ ਜਾਣਨ ਲਈ ਕਿ ਕੀ ਹੋਇਆ ਹੈ ਮੈਂ ਉਧਰ ਚੱਲ ਪਿਆ। ਪਤਾ ਲੱਗਾ ਕਿ ਦੇਰ ਤੋਂ ਬੱਦਲ ਗੱਜ ਰਿਹਾ ਸੀ ਤੇ ਬਿਜਲੀ ਕੜਕ ਰਹੀ ਸੀ। ਦੋ ਕਿਸਾਨਾਂ ਤੇ ਚਾਰ ਬਲਦਾ ਨੂੰ ਬਿਜਲੀ ਨੇ ਮਾਰ ਦਿੱਤਾ ਸੀ। ਇਕ ਬੰਦੇ ਨੇ ਪੁੱਛਿਆ - "ਮਿੱਤਰ ਤੁਹਾਨੂੰ ਨਹੀ ਪਤਾ ਲੱਗਾ ਕਿ ਬਿਜਲੀ ਕੜਕੀ ਸੀ ਤੇ ਇਨ੍ਹਾ ਉਤੇ ਗਿਰੀ ਸੀ? ਤੁਹਾਡੇ ਨੇੜੇ ਹੀ ਸਨ ਇਹ ਤਾ।" ਮੈਂ ਦੱਸਿਆ ਕਿ ਮੈਨੂੰ ਪਤਾ ਨਹੀ। ਉਸ ਨੇ ਫਿਰ ਪੁੱਛਿਆ - "ਤੁਸੀ ਸੁੱਤੇ ਹੋਏ ਸੀ?" ਮੈ ਕਿਹਾ, "ਨਹੀ ਜਾਗਦਾ ਸੀ"। ਉਸ ਨੇ ਫਿਰ ਪੁਛਿਆ - "ਕੀ ਤੁਸੀ ਬੇਹੋਸ਼ ਸਉ?" ਮੈਂ ਕਿਹਾ, "ਨਹੀਂ ਹੋਸ਼ ਵਿਚ ਸਾ।" ਉਸ ਨੇ ਹੈਰਾਨ ਹੋ ਕੇ ਕਿਹਾ - "ਕੀ ਇਸ ਤਰ੍ਹਾਂ ਵੀ ਹੋ ਸਕਦਾ ਹੈ ਕਿ ਕੋਈ ਬੰਦਾ ਸੁੱਤਾ ਵੀ ਨਾ ਹੋਵੇ, ਬੇਹੋਸ਼ ਵੀ ਨਾ ਹੋਵੇ ਪਰ ਉਸ ਦੇ ਲਾਗੇ ਬਿਜਲੀ ਗਿਰੇ ਤੇ ਮਨੁੱਖਾਂ ਪਸ਼ੂਆਂ ਨੂੰ ਮਾਰ ਦਏ ਪਰ ਉਸ ਨੂੰ ਪਤਾ ਹੀ ਨਾ ਲੱਗੇ।" ਮੈਂ ਉਸ ਨੂੰ ਦੱਸਿਆ ਕਿ ਇਸ ਤਰ੍ਹਾ ਹੋ ਸਕਦਾ ਹੈ। ਧਿਆਨੀ ਮਨੁੱਖ ਨਾਲ ਇਸ ਤਰ੍ਹਾ ਆਮ ਹੁੰਦਾ ਹੈ।

ਨਿਰਵਾਣ ਪ੍ਰਾਪਤੀ ਵਾਸਤੇ ਚਾਰ ਪੜਾਅ ਹਨ। ਪਹਿਲਾ ਪੜਾਉ ਹੈ ਧਰਮ ਵਿਚ ਪ੍ਰਵੇਸ਼। ਬੁੱਧ ਦੀਆਂ ਸਿਖਿਆਵਾਂ ਜਾਣਨਾ, ਸਾਧੂਆਂ ਦਾ ਸੰਗ ਕਰਨਾ, ਸੰਸਾਰ ਦੀ ਨਾਸਵਾਨਤਾ ਦਾ ਗਿਆਨ, ਇਹ ਪਹਿਲਾ ਪੜਾਅ ਹੈ। ਦੂਜੇ ਪੜਾਉ ਵਿਚ ਆਤਮ-ਪ੍ਰਕਾਸ਼ ਹੁੰਦਾ ਹੈ। ਕਰਮ ਕਾਡ ਅਤੇ ਰਸਮ ਰਿਵਾਜ ਤਿਆਗ ਦਿੱਤੇ ਜਾਂਦੇ ਹਨ। ਵਾਸਨਾ, ਨਫਰਤ, ਅਗਿਆਨਤਾ ਤੋਂ ਛੁਟਕਾਰਾ ਪ੍ਰਾਪਤ ਕਰਨ ਦੇ ਯਤਨ ਜਾਰੀ ਰਹਿੰਦੇ ਹਨ। ਤੀਜੀ ਸਟੇਜ ਵਿਚ ਵਾਸਨਾ, ਨਫਰਤ ਅਤੇ ਅਗਿਆਨਤਾ ਪੂਰੀ

ਤਰ੍ਹਾਂ ਖਤਮ ਹੋ ਜਾਦੇ ਹਨ। ਚੌਥੀ ਸਟੇਜ ਵਿਚ ਵਿਅਕਤੀ ਅਰਹਤ ਬਣ ਜਾਂਦਾ ਹੈ। ਉਸ ਵਿਚ ਨੇਕੀ, ਸੂਖਮਤਾ ਅਤੇ ਪਵਿੱਤਰਤਾ ਦਾ ਪੂਰਨ ਵਿਕਾਸ ਹੋ ਜਾਂਦਾ ਹੈ। ਉਸ ਦੀ ਸੰਗਤ ਵਿਚ ਹਰ ਵਿਅਕਤੀ ਅਨੰਦ ਪ੍ਰਤੀਤ ਕਰਦਾ ਹੈ। ਇਹ ਉਚਤਮ ਪ੍ਰਾਪਤੀ ਹੈ। ਇਹ ਪ੍ਰਾਪਤੀ ਇਕ ਵਿਅਕਤੀ ਦੇ ਨਿੱਜਤਵ ਦੀ ਪ੍ਰਾਪਤੀ ਹੈ। ਬੋਧੀਸਤਵ ਇਸ ਤੋਂ ਵੀ ਉਪਰਲੀ ਅਵਸਥਾ ਹੈ। ਅਰਹਤ ਕੇਵਲ ਆਪ ਗਿਆਨ ਅਤੇ ਮੁਕਤੀ ਪ੍ਰਾਪਤ ਕਰਦਾ ਹੈ ਪਰ ਬੋਧੀਸਤਵ ਹਰ ਕਿਸੇ ਨੂੰ ਮੁਕਤੀ ਦਾ ਮਾਰਗ ਦਿਖਾਉਂਦਾ ਹੈ ਜਿਹੜਾ ਵੀ ਜਗਿਆਸੂ ਬਣ ਕੇ ਉਸ ਦੇ ਸੰਪਰਕ ਵਿਚ ਆਵੇ।

ਕੁਝ ਵਿਦਵਾਨਾ ਨੇ ਨਿਰਵਾਣ ਪ੍ਰਾਪਤੀ ਬਾਰੇ ਕਿਹਾ ਕਿ ਆਪਣੇ ਆਪ ਨੂੰ ਸੰਪੂਰਣ ਤੌਰ ਤੇ ਨਸ਼ਟ ਕਰ ਲੈਣ ਦਾ ਨਾਮ ਨਿਰਵਾਣ ਹੈ। ਇਹ ਬੜਾ ਗਲਤ ਕਥਨ ਹੈ ਤੇ ਬੁੱਧ ਦੀ ਸਿੱਖਿਆ ਸਤਹੀ ਤੌਰ ਉਤੇ ਜਾਣਨ ਵਾਲਾ ਬੰਦਾ ਅਜਿਹਾ ਕੁਝ ਕਹਿੰਦਾ ਹੈ। ਅਹੰ (Self) ਦਾ ਸੰਪੂਰਣ ਖਾਤਮਾ ਨਿਰਵਾਣ ਨਹੀਂ ਸਗੋਂ ਅਹੰ ਦਾ ਸੰਪੂਰਣ ਜਾਗਰਣ ਨਿਰਵਾਣ ਹੈ। ਨਿਰਵਾਣ ਪ੍ਰਾਪਤ ਸਾਧੂ ਦਾ ਅਹੰ ਸਮਾਪਤ ਨਹੀਂ ਹੁੰਦਾ ਸਮੁੰਦਰ ਬਣ ਜਾਂਦਾ ਹੈ ਜੋ ਆਪਣੀ ਲਪੇਟ ਵਿਚ ਸਾਰੇ ਸੰਸਾਰ ਨੂੰ ਲੈ ਲੈਂਦਾ ਹੈ। ਬੋਧੀਸਤਵ ਇਕ ਸ਼ਖਸੀਅਤ ਦਾ ਅੰਤ ਹੋਣਾ ਨਹੀਂ, ਉਸਦਾ ਅਨੰਤ ਹੋਣਾ ਹੈ।

## 4. ਨਿਰਵਾਣ ਪ੍ਰਾਪਤੀ ਦਾ ਮਾਰਗ

ਦੁੱਖਾਂ ਤੋਂ ਸੰਪੂਰਣ ਸੁਤੰਤਰਤਾ ਪ੍ਰਾਪਤ ਕਰਨ ਲਈ ਨਿਰਵਾਣ ਦੀ ਪ੍ਰਾਪਤੀ ਕਰਨੀ ਪਵੇਗੀ। ਨਿਰਵਾਣ ਪ੍ਰਾਪਤੀ ਵਾਸਤੇ ਬੁੱਧ ਨੇ ਮਾਰਗ ਦੱਸਿਆ ਜਿਸ ਨੂੰ ਅਸ਼ਟਾਂਗ-ਮਾਰਗ ਕਿਹਾ ਜਾਂਦਾ ਹੈ। ਅਸ਼ਟਾਂਗ ਦਾ ਅਰਥ ਹੈ ਅੱਠ ਅੰਗਾਂ ਵਾਲਾ। ਇਨ੍ਹਾਂ ਅੱਠ ਨਿਯਮਾਂ ਦੀ ਪਾਲਣਾ ਕਰਨ ਵਾਲੇ ਸੰਤਾਪ-ਮੁਕਤ ਹੋਣਗੇ।

i. **ਸਹੀ ਦ੍ਰਿਸ਼ਟੀ** – ਸੰਸਕ੍ਰਿਤ ਵਿਚ ਸਮਯਕ ਦ੍ਰਿਸ਼ਟੀ ਤੇ ਪਾਲੀ ਵਿਚ ਇਨ੍ਹਾ ਸ਼ਬਦਾ ਨੂੰ ਸੰਮਾ-ਦਿੱਠੀ ਕਰਕੇ ਲਿਖਿਆ ਮਿਲਦਾ ਹੈ। ਜਦੋਂ ਤੱਕ ਦ੍ਰਿਸ਼ਟੀ ਸਹੀ ਨਹੀਂ ਹੋਵੇਗੀ ਅਸੀਂ ਗਲਤ ਤੇ ਠੀਕ ਦੀ ਪਛਾਣ ਨਹੀਂ ਕਰ ਸਕਾਂਗੇ। ਕੀ ਤਿਆਗਣਾ ਹੈ ਤੇ ਕੀ ਚੁਣਨਾ ਹੈ, ਇਸ ਦਾ ਫੈਸਲਾ ਸਹੀ ਦ੍ਰਿਸ਼ਟੀ ਰਾਹੀਂ ਹੋਵੇਗਾ। ਅਗਿਆਨਤਾ ਅਤੇ ਅਵਿੱਦਿਆ ਗਲਤ ਦ੍ਰਿਸ਼ਟੀ ਕਰਕੇ ਪੈਦਾ ਹੁੰਦੀਆ ਹਨ। ਅਵਿੱਦਿਆ ਕਾਰਨ ਗਲਤ ਫੈਸਲੇ ਕਰਦੇ ਹਾਂ ਤੇ ਦੁੱਖ ਉਠਾਉਂਦੇ ਹਾਂ। ਕੀ ਉਚਿਤ ਹੈ ਕੀ ਅਨੁਚਿਤ, ਕੀ ਨੈਤਿਕ ਹੈ ਕੀ ਅਨੈਤਿਕ, ਸਦਾਚਾਰ, ਦੁਰਾਚਾਰ ਇਨ੍ਹਾਂ ਵਿਚੋਂ ਚੋਣ ਕਰਨ ਦਾ ਕਾਰਜ ਸਹੀ ਦ੍ਰਿਸ਼ਟੀ ਨੇ ਕਰਨਾ ਹੈ। ਕੁੱਝ ਬੋਧੀ ਗ੍ਰੰਥਾਂ ਵਿਚ ਸਹੀ ਦ੍ਰਿਸ਼ਟੀ ਦਾ ਅਰਥ, "ਬੁੱਧ ਵਿਚ ਵਿਸ਼ਵਾਸ, ਧਰਮ ਵਿਚ ਵਿਸ਼ਵਾਸ, ਸੰਘ ਵਿਚ ਵਿਸ਼ਵਾਸ ਹੈ।" ਪਰ ਇਹ ਅਰਥ ਪਿਛੋਂ ਕੀਤੇ ਜਾਣ ਲੱਗੇ।

ii. **ਸਹੀ ਸੰਕਲਪ** – ਸੰਸਕ੍ਰਿਤ ਦੇ ਸ਼ਬਦ ਸਮਯਕ-ਸੰਕਲਪ ਨੂੰ ਪਾਲੀ ਵਿਚ ਸੰਮਾ-ਸਕੱਪੋ ਲਿਖਿਆ ਹੋਇਆ ਹੈ। ਇਸ ਸ਼ਬਦ ਦਾ ਅਰਥ ਹੈ ਸਹੀ ਭਾਵਨਾ, ਨੇਕ ਇਰਾਦਾ। ਸਹੀ ਦ੍ਰਿਸ਼ਟੀ ਤੁਹਾਨੂੰ ਦੱਸ ਦਵੇਗੀ ਕਿ ਕੀ ਚੰਗਾ ਹੈ ਕੀ ਬੁਰਾ ਪਰ ਜੇ ਨੀਅਤ ਮਾੜੀ ਹੈ, ਫਿਰ ਦ੍ਰਿਸ਼ਟੀ ਨੂੰ ਨਜ਼ਰ-ਅੰਦਾਜ਼ ਕਰਕੇ ਸਵਾਰਥ ਪੂਰਤੀ ਹਿਤ

ਅਸੀਂ ਗਲਤ ਚੋਣ ਕਰਾਂਗੇ। ਗਿਆਨ ਹਾਸਲ ਕਰਨਾ ਵਿਅਰਥ ਹੈ ਜੇ ਅਮਲ ਵਿਚ ਨਾ ਲਿਆਦਾ। ਦ੍ਰਿੜ ਫੈਸਲਾ ਕਰਨਾ ਹੋਵੇਗਾ ਕਿ ਅਸੀਂ ਕੇਵਲ ਨੇਕੀ ਕਰਾਗੇ।

iii. **ਸਹੀ ਬਾਣੀ** – ਠੀਕ ਬੋਲਵਾਣੀ ਨੂੰ ਸੰਸਕ੍ਰਿਤ ਵਿਚ ਸਮਯਕ–ਵਾਕ ਕਿਹਾ ਗਿਆ ਹੈ ਤੇ ਪਾਲੀ ਵਿਚ ਸੱਮਾ–ਵਾਚਾ। ਸੰਤੁਲਤ ਮਨੁੱਖ ਤੇਜ਼ਤਰਾਰਾ ਬੋਲ ਨਹੀਂ ਬੋਲਦਾ, ਉਚੀ ਉਚੀ ਨਹੀਂ ਬੋਲਦਾ, ਝੂਠ ਨਹੀਂ ਬੋਲਦਾ ਤੇ ਅਜਿਹਾ ਕੁਝ ਨਹੀਂ ਬੋਲਦਾ ਜੋ ਜਾਣ ਬੁੱਝ ਕੇ ਕਿਸੇ ਦਾ ਨੁਕਸਾਨ ਕਰੇ। ਸਹੀ ਗਿਆਨ ਹੋਵੇ ਤਾ ਦੂਜਿਆਂ ਤੋਂ ਲੁਕਾ ਕੇ ਨਾ ਰੱਖੇ। ਜਿਸ ਚੀਜ਼ ਦਾ ਗਿਆਨ ਨਾ ਹੋਵੇ ਉਸ ਬਾਰੇ ਗਿਆਨਵਾਨ ਹੋਣ ਦਾ ਦਾਅਵਾ ਨਾ ਕਰੇ। ਨਿੰਦਾ ਚੁਗਲੀ ਨਾ ਕਰੇ। ਗੁਸੈਲਾ, ਭੜਕੀਲਾ ਤੇ ਬੇਕਾਬੂ ਮਨੁੱਖ ਜਿੰਨਾ ਮਰਜ਼ੀ ਗਿਆਨਵਾਨ ਹੋਵੇ ਉਹ ਧਾਰਮਿਕ ਨਹੀਂ ਹੋ ਸਕਦਾ।

iv. **ਸਹੀ ਕਰਮ** – ਪੰਜਾਬੀ ਭਾਸ਼ਾ ਵਿਚ ਇਸ ਸ਼ਬਦ ਨੂੰ "ਸਹੀ ਕਮਾਈ" ਕਹਿ ਸਕਦੇ ਹਾਂ। ਬੁੱਧ ਨੇ ਸਹੀ ਕਮਾਈ ਨੂੰ ਤਿੰਨ ਭਾਗਾਂ ਵਿਚ ਵੰਡਿਆ ਹੈ –

1. ਜੀਵ ਹੱਤਿਆ ਦੀ ਮਨਾਹੀ
2. ਜੋ ਦਿੱਤਾ ਨਹੀਂ ਗਿਆ ਉਸ ਉਤੇ ਅਧਿਕਾਰ ਦੀ ਮਨਾਹੀ
3. ਅਨੈਤਿਕ ਕਾਮ ਸਬੰਧਾਂ ਦੀ ਮਨਾਹੀ

ਉਪਰੋਕਤ ਮਨਾਹੀਆਂ ਤੋਂ ਇਲਾਵਾ ਦਇਆ ਦੀ ਭਾਵਨਾ ਹਰ ਹਿਰਦੇ ਵਿਚ ਕਾਇਮ ਹੋਵੇ, ਬੁਧ ਨੇ ਇਸ ਦੀ ਪ੍ਰਬਲ ਇੱਛਾ ਪ੍ਰਗਟਾਈ। ਜਿਵੇਂ ਮਾਂ ਆਪਣੇ ਬੱਚਿਆਂ ਨੂੰ ਖਤਰੇ ਝੱਲ ਕੇ ਪਾਲਦੀ ਹੈ, ਉਨ੍ਹਾਂ ਉਤੇ ਰਹਿਮ ਕਰਦੀ ਹੈ, ਇਸ ਪਰਕਾਰ ਮਨੁੱਖ ਸਾਰੇ ਜੀਵਾਂ ਉਪਰ ਦਿਆਲੂ ਹੋਵੇ। ਬੁੱਧ ਨੇ ਕਿਹਾ, ਕੀਮਤੀ ਸੁਗਾਤਾਂ ਦੇਣ ਦੀ ਥਾਂ ਥੋੜਾ ਕੁ ਪਿਆਰ ਦਿਉ – ਉਹ ਵਧੀਕ ਅਸਰ ਅੰਦਾਜ਼ ਹੋਵੇਗਾ।

v. **ਸਹੀ ਕਿਰਤ** – ਧਰਮ ਦੀ ਕਿਰਤ ਕਰਨ ਦਾ ਉਪਦੇਸ਼ ਦਿੱਤਾ ਗਿਆ। ਧਰਮ ਦੀ ਕਿਰਤ ਉਹ ਹੈ ਜਿਸ ਵਿਚ ਈਮਾਨਦਾਰੀ ਮੌਜੂਦ ਹੈ। ਵਧੀਕ ਕੀਮਤ ਵਸੂਲਣੀ, ਲੋੜਵੰਦ ਦੀ ਮਜਬੂਰੀ ਤੋਂ ਨਾਜਾਇਜ਼ ਲਾਭ ਉਠਾਉਣਾ ਪਾਪ–ਕਿਰਤ ਹੈ। ਅਜਿਹੀ ਕਮਾਈ ਨੁਕਸਾਨਦਾਇਕ ਹੈ। ਕੁਝ ਕੁ ਕਿੱਤੇ ਅਜਿਹੇ ਹਨ ਜਿਨ੍ਹਾ ਰਾਹੀਂ ਜੇ ਵਧੀਕ ਆਮਦਣ ਵੀ ਹੋਵੇ ਤਦ ਵੀ ਨਹੀਂ ਅਪਨਾਉਣੇ। ਉਹ ਹਨ – ਝਟਕਈ ਦਾ ਕਿੱਤਾ, ਸ਼ਰਾਬ ਵੇਚਣ ਦਾ ਠੇਕਾ, ਜ਼ਹਿਰ ਵੇਚਣ ਦਾ ਵਪਾਰ, ਗੁਲਾਮਾਂ ਦਾ ਵਪਾਰ ਅਤੇ ਸ਼ਸਤਰਾਂ ਦਾ ਵਪਾਰ। ਘੱਟ ਵਿਚ ਗੁਜ਼ਾਰਾ ਕਰ ਲਵੋ ਪਰ ਕਿਰਤ ਵਿਚ ਬੇਈਮਾਨੀ ਨਾ ਕਰੋ। ਅਮਾਨਤ ਵਿਚ ਖਿਆਨਤ ਦੁੱਖਾਂ ਦੀ ਖਾਣ ਹੈ।

vi. **ਸਹੀ ਪ੍ਰਯਤਨ** – ਧਰਮ ਪੰਧ ਉੱਤੇ ਚਲਦਿਆਂ ਕਈ ਵਾਰ ਮਨ ਫਿਰ ਬੇਚੈਨ ਹੋ ਜਾਂਦਾ ਹੈ। ਕਈ ਸਾਧੂ ਸੰਤ ਲੋਭ ਲਾਲਚ ਕਾਮ ਜਾਂ ਹੰਕਾਰ ਵਿਚ ਫਸਦੇ ਦੇਖੇ ਗਏ ਹਨ। ਇਸ ਲਈ ਇਹ ਬੜਾ ਜ਼ਰੂਰੀ ਹੈ ਕਿ ਮਨ ਉਤੇ ਲਗਾਤਾਰ ਸਖਤ ਪਹਿਰਾ ਰੱਖਿਆ ਜਾਵੇ। ਮਨ ਨੂੰ ਨਿਰੰਤਰ ਵਿਕਾਰਾਂ ਤੋਂ ਸ਼ੁੱਧ ਰੱਖਣਾ ਪਵੇਗਾ। ਚੰਗੇ

ਵਿਚਾਰਾ ਨੂੰ ਉਤਸਾਹਿਤ ਕਰੋ ਤਾ ਕਿ ਧਰਮ ਪ੍ਰਫੁੱਲਤ ਹੋਵੇ। ਬੁਰੀਆਂ ਭਾਵਨਾਵਾਂ ਨੂੰ ਤਿਆਗੋ। ਮਨ ਦੀ ਖਿੜਕੀ ਰਾਹੀਂ ਕੇਵਲ ਸੀਲ ਭਾਵਨਾਵਾਂ ਅੰਦਰ ਦਾਖਲ ਹੋਣ ਦਿਉ। ਬੁਰੀ ਭਾਵਨਾ ਤੋਂ ਬਚਣ ਲਈ ਇਹ ਤਰੀਕੇ ਹਨ –

ੳ. ਜਿਸ ਵਸਤੂ ਦੇ ਧਿਆਨ ਵਿਚ ਆਉਣ ਨਾਲ ਬੁਰੇ ਖਿਆਲ ਪੈਦਾ ਹੋਏ, ਉਸ ਵਸਤੂ ਦੀ ਥਾਂ ਪਵਿੱਤਰ ਵਸਤੂ ਦਾ ਧਿਆਨ ਕਰੋ।

ਅ ਜੇ ਫਿਰ ਵੀ ਧਿਆਨ ਪਰੇ ਨਾ ਹਟੇ ਤਾ ਬੁਰੀ ਵਸਤੂ ਦੀਆਂ ਬੁਰਾਈਆ ਸਾਹਮਣੇ ਰੱਖ ਕੇ ਉਸ ਦੇ ਖਿਆਲ ਨੂੰ ਤਿਆਗੋ।

ੲ ਜੇ ਫਿਰ ਵੀ ਧਿਆਨ ਲਾਂਭੇ ਨਾ ਹਟੇ ਤਾ ਬੁਰੀ ਵਸਤੂ ਨੂੰ ਮਨ ਵਿਚੋਂ ਕੱਢੋ।

ਸ. ਨੇਕ ਭਲੇ ਪੁਰਖਾਂ ਦੀ ਸੰਗਤ ਕਰੋ।

**vii. ਸਹੀ–ਸਿਮ੍ਰਤੀ** – ਸਿਮ੍ਰਤੀ ਦਾ ਭਾਵ ਹੈ ਮਨੋਭਾਵਨਾ – ਬਿਨਾ ਸੋਚੇ ਵਿਚਾਰੇ ਕਾਹਲੇਪਣ ਵਿਚ ਕੋਈ ਕਾਰਜ ਨਹੀਂ ਕਰਨਾ, ਕੋਈ ਫੈਸਲਾ ਨਹੀਂ ਲੈਣਾ। ਬਿਨਾ ਸੋਚੇ ਸਮਝੇ ਕੋਈ ਸ਼ਬਦ ਮੂੰਹੋ ਨਹੀਂ ਕੱਢਣਾ। ਸਾਰਾ ਵਰਤੋਂ ਵਿਹਾਰ ਨਿਯਮਿਤ ਹੋਵੇ। ਜਿਥੇ ਕੰਮ ਕਰ ਰਹੇ ਹੋਵੋ, ਜਾਂ ਯਾਤਰਾ ਕਰ ਰਹੇ ਹੋਵੋ, ਚਾਹੇ ਘਰ ਵਿਚ ਹੋਵੋਂ, ਸਾਰਾ ਵਿਹਾਰ ਸੰਤੁਲਿਤ ਹੋਵੇ। ਤੁਰਨ ਫਿਰਨ ਤੋ ਲੈ ਕੇ ਹਾਵ ਭਾਵ ਤਕ ਇਹੀ ਸਾਬਤ ਕਰਨਾ ਕਿ ਤੁਹਾਡੀ ਚੇਤਨਾ ਵਿਚ ਸੰਜਮ ਹੈ। ਜੋ ਕੁਝ ਚਾਰ ਚੁਫੇਰੇ ਵਾਪਰ ਰਿਹਾ ਹੈ ਉਸ ਤੋ ਚੇਤੰਨ ਰਹੋ। ਦੇਖੋ ਕਿ ਅਨੁਚਿਤ ਤਾਂ ਨਹੀਂ ਹੋ ਰਿਹਾ। ਜਦੋਂ ਬੈਠਣਾ ਹੋਵੇ ਉਦੋਂ ਬੈਠੋ, ਖਲੋਣ ਦੇ ਵਕਤ ਖਲੋਵੋ। ਜਦੋਂ ਤੁਹਾਡੀ ਸਿਮ੍ਰਤੀ ਵਿਚ ਤੁਹਾਨੂੰ ਕੋਈ ਵਿਘਨ ਪਿਆ ਹੋਇਆ ਮਹਿਸੂਸ ਹੋਵੇ ਤਾ ਉਸ ਦੇ ਕਾਰਨ ਲੱਭੋ। ਕਾਰਨ ਮਿਲ ਜਾਣ ਉਤੇ ਸਿਮ੍ਰਤੀ ਸਹੀ ਹੋ ਜਾਵੇਗੀ। ਬੁਰਾ ਕੰਮ ਕਰਨ ਤੋਂ ਤਾ ਮਨਾਹੀ ਹੈ ਹੀ ਚੰਗੀ ਗੱਲ, ਕੰਮ ਕਰਨ ਵੇਲੇ ਵੀ ਸੋਚੋ ਕਿ ਇਸ ਵਿਚ ਵੀ ਸੁਹਰਤ ਦੀ ਭੁੱਖ ਤਾਂ ਨਹੀ ਕਿ ਵਾਕਈ ਨਿਸਕਾਮ ਸੇਵਾ ਕਰ ਰਹੇ ਹਾ, ਕਿਤੇ ਦਿਖਾਵਾ ਤਾ ਨਹੀ ? ਕਿਤੇ ਦੂਜੇ ਨੂੰ ਨੀਵਾ ਦਿਖਾਉਣ ਦੀ ਰੁਚੀ ਤਾਂ ਪ੍ਰਬਲ ਨਹੀਂ ?

ਸਹੀ ਸਿਮ੍ਰਤੀ ਵਾਸਤੇ ਚਾਰ ਪੜਾਓ (ਉਪਸਥਾਨ) ਸਹਾਈ ਹਨ –

ੳ. **ਕਾਯਾ ਉਪਸਥਾਨ** – ਹਮੇਸ਼ਾ ਯਾਦ ਰੱਖੋ ਸਰੀਰ ਨਾਸ਼ਵਾਨ ਹੈ। ਇਸ ਨੂੰ ਬੇਮਾਇਨਾ ਸਮਝੋ। ਸਰੀਰ ਦੀਆ ਲੋੜਾ ਹੀ ਬਹੁਤੀ ਵੇਰ ਬੁਰਾਈ ਦਾ ਕਿਲਾ ਬਣਦੀਆਂ ਹਨ ਬਚੋ। ਕਦੀ ਕਦਾਈਂ ਸਮਸਾਨ ਘਾਟ ਵਿਚ ਲਾਸਾ ਦੇਖੋ। ਸਰੀਰ ਕਿਉਂਕਿ ਨੇਕੀ ਕਰਨ ਲਈ ਇਕ ਵਾਹਨ ਵੀ ਹੈ – ਇਸ ਲਈ ਇਸ ਦੀ ਸੰਭਾਲ ਜ਼ਰੂਰ ਕਰੋ, ਲੋੜ ਅਨੁਸਾਰ ਖਾਓ, ਪੀਓ ਤੇ ਸਫਾਈ ਰੱਖੋ ਪਰ ਸਰੀਰ ਨੂੰ ਵਾਹਨ ਤੋ ਵਧ ਕੇ ਮਹੱਤਤਾ ਨਾ ਦਿਉ।

ਅ. **ਵੇਦਨਾ ਉਪਸਥਾਨ** – ਵੇਦਨਾ ਦਾ ਅਰਥ ਹੈ ਗਿਆਨ ਇੰਦਰੀਆਂ ਰਾਹੀਂ ਪ੍ਰਾਪਤ ਕੀਤੀ ਸੂਚਨਾ। ਇੰਦ੍ਰਿਆਈ ਅਨੁਭਵ। ਅਹਿਸਾਸ ਕਰੋ ਕਿ ਇੰਦ੍ਰੀਆਂ ਦੁਆਰਾ ਪ੍ਰਾਪਤ ਗਿਆਨ ਉੱਤਮ ਗਿਆਨ ਨਹੀਂ ਹੈ। ਇਹ ਗਿਆਨ ਤਾਂ ਪਸੂਆ ਪਾਸ ਵੀ ਹੈ। ਫਿਰ ਮਨੁੱਖਾਂ ਅਤੇ ਪਸ਼ੂਆਂ ਵਿਚ ਕੀ ਫਰਕ ਹੋਇਆ ?

**ਦ. ਚਿੱਤ ਉਪਸਥਾਨ** – ਮਨ ਵਿਚ ਪੈਦਾ ਹੁੰਦੀਆਂ ਵਿਚਾਰਾਂ ਦੀ ਲੜੀ ਉਤੇ ਧਿਆਨ ਨਾਲ ਪਹਿਰਾ ਦਿਉ। ਸਮਤੋਲ ਕਾਇਮ ਰੱਖੋ। ਜਿਹੜੇ ਵਿਚਾਰ ਪੈਦਾ ਹੋਣ ਉਹਨਾਂ ਅਨੁਸਾਰ ਤੁਰੰਤ ਕਰਮ ਨਾ ਕਰੀ ਜਾਉ। ਵਿਚਾਰਾਂ ਦੀ ਪਰਖ ਕਰੋ ਕਿ ਸਹੀ ਹਨ ਜਾ ਗਲਤ। ਮਨ ਪਲ ਪਲ ਬਦਲਦਾ ਹੈ। ਹੁਣੇ ਕਹੇਗਾ ਕਿ ਫਲਾਣੀ ਵਸਤੂ ਚੰਗੀ ਹੈ। ਥੋੜੀ ਦੇਰ ਬਾਅਦ ਕਹੇਗਾ ਉਹ ਮਾੜੀ ਸੀ। ਇਸ ਲਈ ਮਨ ਨੂੰ ਉਸ ਤਰ੍ਹਾ ਸਿਧਾ ਲਉ ਜਿਵੇਂ ਘੋੜੇ ਨੂੰ ਸਿਧਾਈਦਾ ਹੈ।

•

**viii. ਸਹੀ ਸਮਾਧੀ** – ਸਮਾਧੀ ਦਾ ਭਾਵ ਹੈ ਧਿਆਨ ਇਕ ਨੁਕਤੇ ਉਤੇ ਕੇਂਦਰਿਤ ਕਰਨਾ। ਇਕਾਂਤ ਵਿਚ ਜਾ ਕੇ ਚਿੰਤਨ ਕਰਨਾ ਬੜਾ ਉਪਯੋਗੀ ਹੈ। ਇਸ ਦੀ ਜ਼ਰੂਰਤ ਹਰ ਰੋਜ਼ ਹੈ। ਸਮਾਧੀ ਵਿਚ ਪ੍ਰਗਤੀ ਹੋਣ ਨਾਲ ਮਨ ਅਤੇ ਸਰੀਰ ਦੋਵੇਂ ਸ਼ੁੱਧ ਰਹਿੰਦੇ ਹਨ। ਸਮਾਧੀ ਮਨ ਨੂੰ ਉੱਤਮ ਖੁਰਾਕ ਦਿੰਦੀ ਹੈ ਤੇ ਜੇ ਮਨ ਸੰਤੁਲਿਤ ਅਤੇ ਤੰਦਰੁਸਤ ਹੈ ਤਾਂ ਸਰੀਰ ਉਤੇ ਖੇੜਾ ਆਪਣੇ ਆਪ ਰਹਿੰਦਾ ਹੈ। ਸਮਾਧੀ ਦਾ ਲਗਾਤਾਰ ਅਭਿਆਸ ਕਰਨ ਨਾਲ ਮਨ ਧਰਮ ਦੇ ਉਚੇ ਮੰਡਲਾਂ ਤਕ ਪੁੱਜ ਜਾਂਦਾ ਹੈ। ਸਮਾਧੀ ਉਹ ਸਾਧਨ ਹੈ ਜਿਹੜੀ ਲਗਾਤਾਰ ਮਨੁੱਖ ਨੂੰ ਭੌਤਿਕ ਜਗਤ ਦੀ ਨਾਸ਼ਵਾਨਤਾ ਤੋਂ ਨਿਰਮਲ ਕਰਦੀ ਰਹਿੰਦੀ ਹੈ। ਸਮਾਧੀ ਵਿਚ ਚਾਰ ਪੜਾਉ ਆਉਂਦੇ ਹਨ ਤੇ ਹਰੇਤ ਪੜਾਉ ਪਿਛਲੀ ਤੋਂ ਉਪਰਲੀ ਅਵਸਥਾ ਵਿਚ ਲੈ ਕੇ ਜਾਂਦਾ ਹੈ। ਪਹਿਲੀ ਅਵਸਥਾ ਵਿਚ ਮਨ ਸ਼ਾਂਤ ਹੁੰਦਾ ਹੈ ਪਰ ਸਮਾਧੀ ਖਤਮ ਹੋਣ ਉਪਰੰਤ ਫਿਰ ਸ਼ੰਕੇ ਪੈਦਾ ਹੋ ਜਾਂਦੇ ਹਨ। ਦੂਜੀ ਅਵਸਥਾ ਵਿਚ ਸ਼ੰਕੇ ਖਤਮ ਹੋ ਜਾਂਦੇ ਹਨ ਅਤੇ ਸ਼ਰਧਾ ਦਾ ਪ੍ਰਕਾਸ਼ ਹੁੰਦਾ ਹੈ। ਤੀਜੀ ਅਵਸਥਾ ਵਿਚ ਮਨ ਅਨੰਦ ਨਾਲ ਭਰ ਜਾਂਦਾ ਹੈ। ਉਹ ਅਵਸਥਾ ਸਰਬੋਤਮ ਹੈ ਜਿਸ ਵਿਚ ਨਾ ਸੰਸੇ ਹਨ ਨਾ ਆਨੰਦ। ਨਾ ਦੁੱਖ ਨਾ ਸੁੱਖ। ਨਾ ਮੋਹ ਨਾ ਤਿਆਗ, ਕਿਸੇ ਵਸਤੂ ਦੀ ਵੀ ਸੁੱਧ ਬੁੱਧ ਨਹੀਂ। ਨਾ ਕੋਈ ਆਪਣਾ ਨਾ ਕੋਈ ਪਰਾਇਆ। ਸੋਨਾ ਅਤੇ ਮਿੱਟੀ ਇਕ ਬਰਾਬਰ। ਇਸ ਅਵਸਥਾ ਵਿਚਲੇ ਮਨੁੱਖ ਨੂੰ ਅਰਹਤ ਕਿਹਾ ਜਾਂਦਾ ਹੈ ਤੇ ਚੌਥੀ ਸਮਾਧੀ ਨਿਰਵਾਣ ਪ੍ਰਾਪਤੀ ਦਾ ਮੌਕਾ ਹੈ। ਬੁੱਧ ਆਖਦਾ ਹੈ – "ਧੰਨ ਹਨ ਉਹ ਮਨੁੱਖ ਜਿਨ੍ਹਾਂ ਨੇ ਆਪਣਾ ਛਿਣ ਪਕੜ ਲਿਆ। ਪਛਤਾਣਗੇ ਉਹ ਜਿਨ੍ਹਾਂ ਦਾ ਛਿਣ ਹੱਥੋ ਨਿਕਲ ਗਿਆ।"

## ਧੱਮਪਦ

ਬੁੱਧਘੋਸ਼ ਨੇ ਪੰਜਵੀਂ ਸਦੀ ਈਸਵੀ ਵਿਚ ਧਮਪਦ ਦਾ ਪਾਲੀ ਭਾਸ਼ਾ ਵਿਚ ਟੀਕਾ ਤਿਆਰ ਕੀਤਾ। ਮੈਕਸਮੂਲਰ ਇਸ ਰਚਨਾ ਦਾ ਸਮਾਂ 450 ਈਸਵੀ ਮੰਨਦਾ ਹੈ। ਬੁੱਧਘੋਸ਼ ਨੇ ਹਰੇਕ ਸਲੋਕ ਨਾਲ ਇਕ ਇਕ ਕਹਾਣੀ ਜੋੜ ਦਿੱਤੀ। ਕਹਾਣੀ ਦੇ ਪਾਤਰ ਅਤੇ ਵਾਪਰਨ ਦਾ ਸਮਾਂ ਮਹਾਤਮਾ ਬੁੱਧ ਵਾਲਾ ਦਿਖਾਇਆ ਗਿਆ। ਇਹ ਕਹਾਣੀਆ ਬੁੱਧ ਧਰਮ ਨੂੰ ਸਰਲ ਰੂਪ ਵਿਚ ਸਮਝਣ ਵਸਤੇ ਸਹਾਈ ਹੋਈਆਂ। ਬੋਧੀ ਵਿਦਵਾਨਾਂ ਦਾ ਮੱਤ ਹੈ ਕਿ ਧੱਮਪਦ ਪਹਿਲੀ ਬੋਧ ਕੌਂਸਲ ਵਿਚ ਤਿਆਰ ਕਰ ਲਿਆ ਗਿਆ ਸੀ। ਪਹਿਲੀ ਕੌਂਸਲ ਬੁੱਧ ਦੇ ਸਰੀਰ ਤਿਆਗਣ ਤੋਂ ਛੇ ਮਹੀਨੇ

ਬਾਅਦ ਬੁਲਾ ਲਈ ਗਈ ਸੀ ਤੇ ਬੁੱਧਵਾਣੀ ਦਾ ਸੰਗ੍ਰਹਿ ਤਿਆਰ ਹੋ ਗਿਆ ਸੀ। ਪਰ ਸਾਡੇ ਪਾਸ ਕੋਈ ਅਜਿਹੀ ਲਿਖਤ ਨਹੀਂ ਹੈ ਜਿਹੜੀ ਹਜ਼ਾਰ ਸਾਲ ਤੋਂ ਵਧੀਕ ਪੁਰਾਣੀ ਸਾਬਤ ਹੋ ਸਕੇ ਜਦੋਂ ਕਿ ਬੁੱਧ ਦੇ ਦੇਹਾਤ ਨੂੰ ਢਾਈ ਹਜ਼ਾਰ ਸਾਲ ਹੋਣ ਵਾਲੇ ਹਨ। ਕੀ ਮੌਜੂਦਾ ਧੰਮਪਦ ਗ੍ਰੰਥ ਹੂਬਹੂ ਉਹੀ ਹੈ ਜੋ ਬੁੱਧ ਨੇ ਉਚਾਰਣ ਕੀਤਾ? ਬੁੱਧ ਦੇ ਜ਼ਮਾਨੇ ਵਿਚ ਲਿੱਪੀ ਮੌਜੂਦ ਹੈ ਵੀ ਸੀ ਕਿ ਨਹੀ ਇਹੋ ਮਾਮਲਾ ਸੁਲਝਣ ਵਿਚ ਨਹੀ ਆ ਰਿਹਾ। ਜੇ ਲਿਖਤ ਨਹੀਂ ਸੀ ਫਿਰ ਤ੍ਰਿਪਿਟਕ (ਟੋਕਰੀਆਂ) ਦਾ ਕੀ ਅਰਥ ਹੋਇਆ? ਤ੍ਰਿਪਿਟਕ ਦਾ ਅਰਥ ਹੈ ਤਿੰਨ ਪਟਾਰੀਆਂ। ਕਿਹਾ ਜਾਂਦਾ ਹੈ ਪਾਮ ਪੱਤਿਆ ਉਤੇ, ਤਾੜ ਪੱਤਿਆ ਉਤੇ ਜਾ ਭੋਜ ਪੱਤਿਆ ਉਤੇ ਪੁਰਾਣੇ ਸਮੇਂ ਵਿਚ ਲਿਖਣ ਦਾ ਰਿਵਾਜ ਸੀ। ਤਿੰਨ ਪਟਾਰੀਆ ਵਿਚ ਤਿੰਨ ਮਹਾਨ ਬੋਧੀ ਗ੍ਰੰਥ ਤਿਆਰ ਕੀਤੇ ਗਏ।

ਬੁੱਧਘੋਸ਼ ਲਿਖਦਾ ਹੈ ਕਿ ਧਮਪਦ ਦਾ ਟੀਕਾ ਕਰਨ ਵੇਲੇ ਉਸ ਦੇ ਸਾਹਮਣੇ ਜਿਹੜੀ ਲਿਖਤ ਪਈ ਹੈ, ਇਹ ਉਹੀ ਹੈ ਜਿਹੜੀ ਪਹਿਲੀ ਕੌਂਸਲ ਵੇਲੇ ਤਿਆਰ ਕੀਤੀ ਗਈ ਸੀ। ਉਹ ਕਹਿੰਦਾ ਹੈ, "ਤਥਾਗਤ ਨੇ ਜੋ ਕਿਹਾ ਸੀ ਉਸ ਵਿਚੋ ਨਾ ਕੁਝ ਘਟਾਇਆ ਜਾ ਸਕਦਾ ਹੈ ਨਾ ਵਧਾਇਆ ਜਾ ਸਕਦਾ ਹੈ। ਮਨੁੱਖ ਅਤੇ ਦੇਵਤੇ ਜੋ ਕਹਿੰਦੇ ਹਨ, ਉਸ ਵਿਚ ਕਾਫੀ ਕੁਝ ਵੱਧ ਘੱਟ ਹੁੰਦਾ ਹੈ ਜੋ ਦਰੁਸਤ ਕੀਤਾ ਜਾਣਾ ਜ਼ਰੂਰੀ ਹੁੰਦਾ ਹੈ, ਪਰ ਬੁੱਧ ਨੇ ਇਕ ਅੱਖਰ ਵੀ ਬੇਮਤਲਬ ਨਹੀਂ ਸੀ ਕਿਹਾ। ਮੈਂ ਕਿਤੇ ਕਿਤੇ ਸਿਰਫ ਅਜਿਹੇ ਸ਼ਬਦ ਜੋੜੇ ਹਨ – "ਫਿਰ ਇਹ ਹੋਇਆ, ਅੱਗੇ ਘਟਨਾ ਇਉਂ ਵਾਪਰੀ, ਤਦ ਤਥਾਗਤ ਨੇ ਉਥੇ ਇਉਂ ਕਿਹਾ ਆਦਿਕ। ਬੁੱਧਘੋਸ਼ ਨੇ ਉਸ ਵੇਲੇ ਤੱਕ ਪ੍ਰਾਪਤ ਧਮਪਦ* ਦੀਆ ਹੋਰ ਵੀ ਕਈ ਹੱਥ ਲਿਖਤਾਂ ਦਾ ਅਧਿਐਨ ਕੀਤਾ।

ਤ੍ਰਿਪਿਟਕ, ਭਾਵ ਤਿੰਨ ਟੋਕਰੀਆਂ ਵਿਚਲੀਆਂ ਲਿਖਤਾ ਬੋਧ ਸਾਹਿਤ ਦੇ ਤਿੰਨ ਵਰਗ ਹਨ :

1. ਵਿਨਯ ਪਿਟਕ
2. ਸੁੱਤ ਪਿਟਕ
3. ਅਭਿਧੱਮ ਪਿਟਕ

ਧੱਮਪਦ, ਸੁੱਤਪਿਟਕ ਸੰਗ੍ਰਹਿ ਦੀਆ ਮਹੱਤਵਪੂਰਨ ਕਿਰਤਾਂ ਵਿਚੋਂ ਇਕ ਹੈ। ਸੁੱਤ ਪਿਟਕ ਵਿਚ ਪੰਜ ਨਿਕਾਯ ਹਨ –

1. ਦੀਘ ਨਿਕਾਯ
2. ਮਝਿਮ ਨਿਕਾਯ
3. ਸਮਯੁਤ ਨਿਕਾਯ
4. ਅੰਗੁੱਤਰ ਨਿਕਾਯ
5. ਖੁੱਦਕ ਨਿਕਾਯ

ਅਖੀਰਲੇ ਗ੍ਰੰਥ ਖੁੱਦਕ ਨਿਕਾਯ ਵਿਚ ਕੁੱਲ ਪੰਦਰਾਂ ਗ੍ਰੰਥ ਹੋਰ ਹਨ ਤੇ ਧੱਮਪਦ ਇਸ ਗ੍ਰੰਥਾਵਲੀ ਵਿਚਲਾ ਦੂਜਾ ਗ੍ਰੰਥ ਹੈ। ਧੱਮਪਦ ਦੇ ਕੁੱਲ 26 ਅਧਿਆਇ ਹਨ ਤੇ 423 ਸ਼ਲੋਕ। ਪਾਲੀ ਵਿਚ ਧੱਮ ਸ਼ਬਦ ਦੇ ਅਰਥ ਸਾਡੇ ਅੱਜ ਦੇ 'ਧਰਮ' ਵਾਲੇ

* ਧਮਪਦ ਸਬੰਧੀ ਵੇਰਵੇ ਨਾਲ ਜਾਣਕਾਰੀ ਪ੍ਰਾਪਤ ਕਰਨ ਲਈ ਐਫ ਮੈਕਸਮੂਲਰ ਦੀ ਕਿਤਾਬ ਧਮਪਦ (ਅੰ) ਅਤੇ ਡਾ ਲ ਅ ਜੋਸ਼ੀ ਦੀ ਕਿਤਾਬ ਧਮਪਦ (ਪੰ) ਪੜ੍ਹੋ।

ਹਨ। 'ਪਦ' ਸ਼ਬਦ ਦੇ ਦੋ ਅਰਥ ਹਨ। ਇਕ ਹੈ ਮਾਰਗ। 'ਪਥ' ਅਤੇ 'ਪਦ' ਇਕੋ ਅਰਥ ਵਾਲੇ ਸਬਦ ਹਨ ਪਥ ਤੋਂ ਪਥਿਕ ਸਬਦ ਬਣਿਆ ਹੈ, ਅਰਥ ਹੈ ਯਾਤਰੀ। ਇਵੇਂ ਹੀ 'ਪਦ' ਤੋਂ ਪੈਦਲ ਸ਼ਬਦ ਬਣਿਆ । ਪੈਂਡਾ ਤੇ ਪੰਧ ਸ਼ਬਦ ਸਾਡੀ ਹੁਣ ਵੀ ਨਿੱਤ ਵਰਤੋਂ ਵਿਚ ਆਉਂਦੇ ਹਨ। ਪਦ-ਯਾਤ੍ਰੀ ਸ਼ਬਦ ਅੱਜ ਵੀ ਵਰਤਿਆ ਜਾਂਦਾ ਹੈ। ਸੋ ਧੱਮਪਦ ਦਾ ਅਰਥ ਹੋਇਆ - ਧਰਮ ਦੀ ਡੰਡੀ, ਧਰਮਪੰਧ, ਧਰਮ ਦਾ ਮਾਰਗ। ਮੈਕਸਮੂਲਰ ਧੱਮਪਦ ਦਾ ਅਰਥ "ਧਰਮ ਦਾ ਕਦਮ" (footstep of religion) ਕਰਦਾ ਹੈ। ਇਸ ਦਾ ਅਰਥ ਧਰਮ ਦੀਆਂ ਪੰਕਤੀਆਂ ਵੀ ਹੈ ਕਿਉਂਕਿ ਪਦ ਦੇ ਅਰਥ ਵਾਕ ਵੀ ਹਨ . ਸਿੱਖ ਸਭਿਆਚਾਰ ਵਿਚ ਪੰਥ ਸਬਦ ਜਿਨ੍ਹਾਂ ਅਰਥਾ ਵਿਚ ਵਰਤਿਆ ਜਾਂਦਾ ਹੈ - ਧਮਪਦ ਉਨ੍ਹਾਂ ਹੀ ਅਰਥਾ ਵਿਚ ਬੋਧੀਆਂ ਦੀ ਵਰਤੋਂ ਵਿਹਾਰ ਦਾ ਸਬਦ ਹੈ। ਪਦ ਦਾ ਦੂਜਾ ਅਰਥ ਕਾਵਿ ਵੀ ਹੈ। ਗੱਦ ਅਤੇ ਪਦ, ਵਾਰਤਕ ਅਤੇ ਕਵਿਤਾ ਲਈ ਇਸਤੇਮਾਲ ਹੋਣ ਵਾਲੇ ਸਬਦ ਹਨ। ਪਦ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਵਾਰ ਵਰਤੋਂ ਵਿਚ ਆਇਆ ਹੈ - ਇਕ-ਪਦੇ, ਦੁਪਦੇ, ਚਉਪਦੇ, ਅਸਟਪਦੀ ਆਦਿਕ। ਧਮਪਦ ਵਿਚ ਦਰਜ ਸ਼ਲੋਕ ਕਿਉਂਕਿ ਗਾਏ ਜਾਂਦੇ ਹਨ ਇਸ ਕਰਕੇ ਧਮਪਦ ਦਾ ਇਹ ਅਰਥ ਵੀ ਪ੍ਰਚੱਲਤ ਹੈ - ਧਰਮ ਦੇ ਸਲੋਕ, ਧਰਮਕਾਵਿ, ਧਰਮਸੂਤਰ। ਬੋਧੀਆ ਵਿਚ ਇਸ ਗ੍ਰੰਥ ਦੀ ਬਾਣੀ ਨਿਤਨੇਮ ਦਾ ਹਿੱਸਾ ਰਹੀ ਹੈ।

ਬੋਧ ਸਾਹਿਤ ਇਹ ਮੰਨਦਾ ਹੈ ਕਿ ਧੱਮਪਦ ਪਹਿਲੀ ਕੌਂਸਲ ਵਿਚ ਸੰਪੂਰਣ ਕਰ ਲਿਆ ਗਿਆ ਸੀ ਪਹਿਲੀ ਸਦੀ ਪੂਰਬ ਈਸਾ, ਵਿਚ ਬੈਕਟਰੀਆ ਦੇ ਰਾਜੇ ਮਿਲਿੰਦ ਨੇ ਪੰਜਾਬ ਉਪਰ ਰਾਜ ਕਾਇਮ ਕਰ ਲਿਆ ਸੀ। ਮਿਲਿੰਦ ਪੰਜਾਬ ਦਾ ਸ਼ਕਤੀਸ਼ਾਲੀ ਰਾਜਾ ਬਣਿਆ। ਪਾਲੀ ਲਿਖਤ ਵਿਚ ਮਿਲਿੰਦ ਨਾਮ ਨੂੰ ਯੂਨਾਨੀ ਵਿਚ ਮੀਨਾਂਡਰ ਨਾਮ ਨਾਲ ਜਾਣਿਆ ਜਾਂਦਾ ਹੈ। ਬੋਧ ਸਾਹਿਤ ਦੀ ਜਾਣਕਾਰੀ ਹਾਸਲ ਕਰਨ ਵਾਸਤੇ ਉਸ ਨੇ ਉਸ ਵਕਤ ਦੇ ਮਹਾਨ ਵਿਦਵਾਨ ਨਾਗਸੈਨ ਨੂੰ ਸੱਦਿਆ ਤੇ ਮਿਲਿੰਦ ਵੱਲੋਂ ਪੁੱਛੇ ਪ੍ਰਸ਼ਨਾ ਦੇ ਨਾਗਸੈਨ ਵੱਲੋਂ ਦਿੱਤੇ ਉੱਤਰ - 'ਮਿਲਿੰਦ ਪਨਹ' ਗ੍ਰੰਥ ਵਿਚ ਦਰਜ ਹਨ। ਇਸ ਗ੍ਰੰਥ ਵਿਚ ਵੀ ਧੱਮਪਦ ਦਾ ਜ਼ਿਕਰ ਆਉਂਦਾ ਹੈ। ਸੋ ਇਸ ਗ੍ਰੰਥ ਦੀ ਪ੍ਰਾਚੀਨਤਾ ਅਤੇ ਪਰਮਾਣਿਕਤਾ ਉਤੇ ਕਿਸੇ ਨੂੰ ਕੋਈ ਸ਼ੱਕ ਨਹੀਂ ਹੈ। ਇਸ ਪੁਰਾਤਨ ਗ੍ਰੰਥ ਦੇ ਸਲੋਕਾ ਨਾਲ ਕਈ ਸਦੀਆਂ ਮਗਰੋਂ ਬੁੱਧਘੋਸ ਨੇ ਕਥਾਵਾ ਸ਼ਾਮਲ ਕਰ ਦਿੱਤੀਆਂ ਤਾਂ ਇਹਨਾਂ ਕਥਾਵਾਂ ਨੇ ਧੱਮਪਦ ਨੂੰ ਹਰਮਨ ਪਿਆਰਾ ਵੀ ਬਣਾਇਆ ਤੇ ਉਸ ਦੇ ਸਲੋਕਾਂ ਦੇ ਅਰਥ ਵੀ ਸਪਸ਼ਟ ਕੀਤੇ। ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਦੀਆ ਕੇਵਲ ਪੌੜੀਆਂ ਦੀ ਰਚਨਾ ਕੀਤੀ ਸੀ। ਇਨ੍ਹਾਂ ਪੌੜੀਆਂ ਵਿਚਕਾਰ ਸਲੋਕ ਗੁਰੂ ਅਰਜਨ ਦੇਵ ਜੀ ਨੇ ਬਾਅਦ ਵਿਚ ਸ਼ਾਮਲ ਕੀਤੇ। ਹੁਣ ਕੀਰਤਨ ਕਰਨ ਵਾਲੇ ਰਾਗੀ ਆਸਾ ਦੀ ਵਾਰ ਦਾ ਗਾਇਨ ਕਰਦੇ ਹੋਏ ਕੁੱਝ ਆਪਣੀ ਚੋਣ ਦੇ ਸ਼ਬਦਾਂ ਦਾ ਕੀਰਤਨ ਵੀ ਕਰਦੇ ਹਨ। ਪਰ ਮੂਲ ਵਾਰ-ਆਸਾ ਕੇਵਲ ਪੌੜੀਆ ਵਿਚਲੀ ਰਚਨਾ ਸੀ। ਇਵੇਂ ਹੀ ਪੰਜਵੀਂ ਸਦੀ ਵਿਚ ਬੁੱਧਘੋਸ ਨੇ ਧੱਮਪਦ ਵਿਚ ਕੀਤਾ। ਬੁੱਧਘੋਸ ਦੁਆਰਾ ਸੰਪਾਦਿਤ ਵੱਡੇ ਧੱਮਪਦ ਦਾ ਨਾਮ 'ਧੱਮਪਦ ਅੱਥਕਥਾ' ਹੈ ਸਬਦ ਅੱਥਕਥਾ ਦਾ ਮਾਇਨਾ ਹੈ ਸਰਲ ਅਰਥ ਕਰਨ ਵਾਲੀਆਂ ਕਥਾਵਾਂ (ਅੱਥ=ਅਰਥ)।

ਬੋਧ ਪਰੰਪਰਾ ਇਸ ਵਿਸ਼ਵਾਸ ਦੀ ਧਾਰਣੀ ਹੈ ਕਿ ਧੱਮਪਦ ਪਹਿਲੀ ਕੌਂਸਲ ਵਿਚ ਤਿਆਰ ਕੀਤਾ ਗਿਆ। ਇਹ ਕੌਂਸਲ ਮਗਧ ਦੇ ਰਾਜੇ ਅਜਾਤਸੱਤਰੂ ਨੇ ਰਾਜਗ੍ਰਿਹਿ ਵਿਖੇ ਆਪਣੀ ਸਰਪ੍ਰਸਤੀ ਹੇਠ ਕਰਵਾਈ ਸੀ ਤੇ ਇਸ ਮਹਾਸਭਾ ਦੀ ਪ੍ਰਧਾਨਗੀ ਮਹਾਨ ਬੁੱਧ ਵਿਦਵਾਨ ਕਸ਼ਯਪ ਨੇ ਕੀਤੀ ਸੀ। ਉਪਾਲੀ ਅਤੇ ਆਨੰਦ ਉਥੇ ਮੌਜੂਦ ਸਨ. ਜਦੋਂ ਕੋਈ ਵਿਦਵਾਨ ਬੁੱਧ ਰਚਨਾ ਦਾ ਜ਼ਿਕਰ ਕਰਦਾ ਜਾ ਉਨ੍ਹਾ ਸਲੋਕਾ ਨੂੰ ਦੁਹਰਾਉਂਦਾ ਜੋ ਬੁੱਧਵਾਣੀ ਹੁੰਦੇ ਤਾ ਉਪਾਲੀ ਅਤੇ ਆਨੰਦ ਦੋਵੇ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਕਿ ਕਥਨ ਸਹੀ ਹੈ। ਜੇ ਕੋਈ ਅਜਿਹੀ ਗੱਲ ਹੁੰਦੀ ਜਿਹੜੀ ਬੁੱਧ ਨੇ ਨਾ ਕਹੀ ਹੁੰਦੀ ਤਾਂ ਇਹ ਦੋਵੇਂ ਭਿੱਖੂ ਬੋਧ ਗ੍ਰੰਥ ਵਿਚ ਉਸ ਨੂੰ ਸ਼ਾਮਲ ਕਰਨ ਤੋਂ ਇਨਕਾਰ ਕਰ ਦਿੰਦੇ। ਸੋ, ਇਹ ਸੰਭਵ ਨਹੀਂ – ਕਿ ਮਿਲਾਵਟ ਹੋਈ ਹੋਵੇ।

ਜਿਹੜੇ ਵਿਦਵਾਨ ਇਹ ਆਖਦੇ ਹਨ ਕਿ ਵੱਟਗਾਮਣੀ ਰਾਜਾ ਦੀ ਸਰਪ੍ਰਸਤੀ ਹੇਠ ਜਿਹੜੀ ਲੰਕਾ ਵਿਖੇ ਪੰਜਵੀਂ ਕੌਂਸਲ ਹੋਈ, ਈਸਵੀ ਸੰਮਤ ਦੇ ਸ਼ੁਰੂ ਹੋਣ ਤੋਂ ਪੂਰਬਲੀ ਸਦੀ ਵਿਚ ਪਹਿਲੀ ਵਾਰ ਬੋਧ ਗ੍ਰੰਥ ਲਿਪੀਬੱਧ ਹੋਏ ਉਹ ਸਹੀ ਨਹੀਂ ਲਗਦੇ। ਸ਼ਬਦ 'ਤ੍ਰਿਪਿਟਕ' – ਆਪਣੇ ਆਪ ਇਸ ਗੱਲ ਦਾ ਸਬੂਤ ਹੈ – ਕਿ ਆਖਰ ਤਿੰਨ ਪਟਾਰੀਆ ਵਿਚ ਜੋ ਕੁੱਝ ਸੰਭਾਲਿਆ ਗਿਆ – ਉਹ ਲਿਖਤਾ ਹੀ ਹੋਣਗੀਆ। ਇਹ ਮੰਨਿਆ ਜਾ ਸਕਦਾ ਹੈ ਕਿ ਲਿਪੀ ਏਨੀ ਵਿਕਸਤ ਨਾ ਹਈ ਹੋਵੇ ਜਿੰਨੀ ਵੱਟਗਾਮਣੀ ਵੇਲੇ ਹੋ ਗਈ ਸੀ ਪਰ ਲਿਪੀ ਦੀ ਅਣਹੋਂਦ ਨਹੀਂ ਸੀ। ਲਿਪੀ ਨਾ ਹੁੰਦੀ ਤਾ ਤ੍ਰਿਪਿਟਕ ਨਾ ਹੁੰਦੇ। ਸੋ ਧਮਪਦ ਦੀ ਪ੍ਰਾਚੀਨਤਾ ਅਤੇ ਪਰਮਾਣਿਕਤਾ ਬਾਰੇ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ ਹੈ। ਬੁੱਧ ਘੋਸ਼ ਨੇ ਅਜੋਕੇ ਖੋਜੀਆ ਵਾਗ ਪੂਰੀ ਛਾਣਬੀਣ ਕਰਨ ਉਪਰੰਤ ਧੱਮਪਦ ਦਾ ਸੰਪਾਦਨ ਕੀਤਾ ਸੀ। ਉਸ ਨੇ ਬਹੁਤ ਸਾਰੀਆਂ ਪੁਰਾਤਨ ਲਿਖਤਾ ਦਾ ਅਧਿਐਨ ਕੀਤਾ, ਭਾਵੇਂ ਉਸ ਦੇ ਸਾਹਮਣੇ ਪਹਿਲੀ ਕੌਂਸਲ ਵੇਲੇ ਦਾ ਧੱਮਪਦ ਦਾ ਖਰੜਾ ਵੀ ਪਿਆ ਸੀ।

## ਧਮਪਦ ਦੇ ਕੁੱਝ ਸ਼ਲੋਕ

— ਜਿਹੜੇ ਚੇਤੰਨ ਹਨ, ਉੱਦਮੀ ਹਨ ਉਹ ਗ੍ਰਹਿਸਥ ਨੂੰ ਇਵੇਂ ਛੱਡ ਦਿੰਦੇ ਹਨ ਜਿਵੇਂ ਹੰਸ ਤਲਾਬ ਨੂੰ ਛੱਡ ਕੇ ਚਲੇ ਜਾਂਦੇ ਹਨ। ਨਿਰਵਾਣ ਦੇ ਇੱਛੁਕ ਘਰ ਦੇ ਮੋਹ ਵਿਚ ਨਹੀਂ ਪੈਂਦੇ।

— ਜਿਵੇਂ ਚਰਵਾਹਾ ਹੱਥ ਵਿਚ ਡੰਡਾ ਪਕੜ ਕੇ ਗਾਵਾ ਨੂੰ ਚਾਰਨ ਵਾਸਤੇ ਲੈ ਜਾਂਦਾ ਹੈ ਮੌਤ ਇਸੇ ਤਰਾ ਜੀਵਾ ਨੂੰ ਲੈ ਜਾਂਦੀ ਹੈ।

— ਜੋ ਮਨੁੱਖ ਇਕ ਵਾਰ ਧਰਮ ਦੀ ਉਲੰਘਣਾ ਕਰ ਚੁਕਿਆ ਹੈ, ਝੂਠ ਬੋਲਦਾ ਹੈ ਤੇ ਪਰਲੋਕ ਦਾ ਭੈ ਛੱਡ ਚੁਕਿਆ ਹੈ ਉਸ ਲਈ ਕੋਈ ਪਾਪ ਅਜਿਹਾ ਨਹੀਂ ਜਿਸ ਤੋਂ ਉਹ ਸੰਕੋਚ ਕਰੇ।

— ਪੂਰਨ ਤੌਰ ਤੇ ਬੁਰਾ ਅਤੇ ਸੰਪੂਰਨ ਤੌਰ ਤੇ ਸ਼ੁਭਾਵੰਤ ਮਨੁੱਖ ਨਾ ਕਦੀ ਭੂਤਕਾਲ ਵਿਚ ਹੋਇਆ ਨਾ ਭਵਿਖ ਵਿਚ ਹੋਵੇਗਾ, ਨਾ ਵਰਤਮਾਨ ਵਿਚ ਹੈ।

— ਹੇ ਅਤੁਲ! ਸੰਸਾਰ ਵਿਚ ਬਹੁਤ ਦੇਰ ਤੋਂ ਤੁਰੀ ਆਉਂਦੀ ਰੀਤ ਹੈ ਕਿ ਚੁੱਪ ਬੈਠਣ ਵਾਲੇ ਨੂੰ ਆਕੜ ਖਾਂ ਕਹਿਕੇ ਨਿੰਦਦੇ ਹਨ ਤੇ ਗੱਲਾਂ ਕਰਨ ਵਾਲੇ ਨੂੰ ਬਕਵਾਸੀ ਕਹਿੰਦੇ ਹਨ। ਸੰਸਾਰ ਵਿਚ ਕੋਈ ਅਜਿਹਾ ਨਹੀਂ ਜਿਸ ਦੀ ਨਿੰਦਿਆ ਨਾ ਹੋਈ ਹੋਵੇ।

— ਮਨੁੱਖ ਦਾ ਇਸਤਰੀ ਨਾਲ ਜਦੋਂ ਤੱਕ ਮੋਹ ਰਹਿੰਦਾ ਹੈ ਉਦੋਂ ਤੱਕ ਉਹ ਉਸੇ ਪ੍ਰਕਾਰ ਬੰਧਨ ਵਿਚ ਹੈ ਜਿਵੇਂ ਦੁਧ ਚੁੰਘਣ ਵਾਲਾ ਬੱਚਾ ਮਾਂ ਨਾਲ ਬੱਝਾ ਰਹਿੰਦਾ ਹੈ।

— ਜੇ ਚੰਗੀ ਸੰਗਤ ਵਾਲਾ ਬੁੱਧੀਮਾਨ, ਸਾਊ ਤੇ ਗਿਆਨੀ ਸਾਥੀ ਨਾ ਮਿਲੇ ਤਾਂ ਉਸੇ ਪ੍ਰਕਾਰ ਇਕੱਲੇ ਰਹੋ ਜਿਵੇਂ ਜਿਤੇ ਹੋਏ ਰਾਜ ਨੂੰ ਪਿਛੇ ਛੱਡ ਕੇ ਰਾਜਾ ਚਲਾ ਜਾਂਦਾ ਹੈ, ਜਾਂ ਜਿਵੇਂ ਹਾਥੀ ਜੰਗਲ ਵਿਚ ਇਕੱਲਾ ਘੁੰਮਦਾ ਹੈ।

— ਚੰਗੀ ਤਰਾਂ ਸਿਧਾਇਆ ਹੋਇਆ ਘੋੜਾ ਜਿਵੇਂ ਛਮਕ ਲਗਦਿਆਂ ਸਾਰ ਚੌਕਸ ਹੋ ਜਾਂਦਾ ਹੈ ਇਵੇਂ ਉਦਮੀ ਹੋਕੇ ਸ਼ਰਧਾ, ਸਦਾਚਾਰ, ਉਤਸ਼ਾਹ, ਸਮਾਧੀ ਤੇ ਧਰਮ ਦੀ ਖੋਜ ਕਰਕੇ ਸਾਵਧਾਨੀ ਨਾਲ ਦੁੱਖਾਂ ਤੋਂ ਪਾਰ ਹੋ ਜਾਵੋ।

— ਮੂਰਖ ਬੰਦਾ ਬਲਦ ਵਾਂਗ ਬੁੱਢਾ ਹੁੰਦਾ ਜਾਂਦਾ ਹੈ ਜਿਸਦਾ ਮਾਸ ਵਧਦਾ ਜਾਂਦਾ ਹੈ ਅਕਲ ਨਹੀਂ।

— ਮਨ ਹੀ ਸਾਰੀਆਂ ਕ੍ਰਿਆਵਾਂ ਦੀ ਪ੍ਰਧਾਨਗੀ ਕਰਦਾ ਹੈ, ਮਨ ਹੀ ਸ੍ਰੇਸ਼ਟ ਹੈ। ਮਨ ਤੋਂ ਹੀ ਸਾਰੀਆਂ ਕ੍ਰਿਆਵਾਂ ਦੀ ਸਿਰਜਣਾ ਹੋਈ ਹੈ। ਜਿਹੜਾ ਵਿਅਕਤੀ ਦੂਸ਼ਿਤ ਮਨ ਨਾਲ ਬੋਲਦਾ ਜਾਂ ਕੰਮ ਕਰਦਾ ਹੈ ਉਸ ਦੇ ਪਿਛੇ ਦੁਖ ਉਸੇ ਤਰਾਂ ਚਲਦਾ ਹੈ ਜਿਵੇਂ ਰਥ ਦਾ ਪਹੀਆ ਰਥ ਖਿਚਣ ਵਾਲੇ ਬਲਦ ਦੇ।

— ਜਿਵੇਂ ਚੰਗੀ ਤਰਾਂ ਛੱਤੇ ਹੋਏ ਘਰ ਵਿਚ ਬਾਰਸ਼ ਦਾ ਪਾਣੀ ਨਹੀ ਵੜਦਾ ਉਵੇਂ ਸੰਜਮੀ ਮਨ ਵਿਚ ਮੋਹ ਮਾਇਆ ਦਾਖਲ ਨਹੀਂ ਹੋ ਸਕਦੇ।

— ਪੁੰਨ ਕਰਨ ਵਾਲਾ ਲੋਕ ਵਿਚ ਵੀ ਖੁਸ਼ ਰਹਿੰਦਾ ਹੈ ਪ੍ਰਲੋਕ ਵਿਚ ਵੀ। ਦੋਹਾਂ ਸੰਸਾਰਾਂ ਵਿਚ ਉਸ ਨੂੰ ਖੁਸ਼ੀ ਮਿਲਦੀ ਹੈ। ਆਪਣੇ ਹੀ ਕੰਮਾਂ ਦੀ ਪਵਿਤਰਤਾ ਉਸ ਨੂੰ ਅਤਿਅੰਤ ਖੁਸ਼ੀ ਬਖਸ਼ਦੀ ਹੈ।

— ਬੇਸਮਝ ਬੰਦਾ ਭਾਵੇਂ ਕਿੰਨੇ ਧਰਮ-ਗ੍ਰੰਥਾਂ ਦਾ ਪਾਠ ਕਰੇ ਪਰ ਅਮਲ ਨਹੀਂ ਕਰਦਾ ਤਾਂ ਧਰਮ-ਫਲ ਦਾ ਹੱਕਦਾਰ ਨਹੀਂ ਬਣਦਾ। ਪਰਾਈਆਂ ਗਾਵਾਂ ਦੀ ਗਿਣਤੀ ਕਰਨ ਨਾਲ ਕੋਈ ਚਰਵਾਹਾ ਉਨ੍ਹਾਂ ਦਾ ਮਾਲਕ ਨਹੀਂ ਬਣ ਸਕਦਾ।

— ਚੇਤੰਨ ਭਿੱਖੂ ਸੁਸਤੀ ਤੋਂ ਡਰਦਾ ਹੈ। ਜਿਵੇਂ ਅੱਗ ਨਿੱਕੇ-ਮੋਟੇ ਘਾਹ, ਫੂਸ, ਕੱਖ ਕੰਡਿਆਂ ਨੂੰ ਸਾੜਦੀ ਹੋਈ ਅੱਗੇ ਵਧਦੀ ਜਾਂਦੀ ਹੈ ਇਵੇਂ ਅੱਗੇ ਵਧਦਾ ਹੈ।

# ਸਹਾਇਕ ਪੁਸਤਕਾਂ ਦੀ ਸੂਚੀ

A.K. Warder : *Indian Budhism*, Motilal Banarsidass, Delhi.

Arthur Lillie : *The Life of Buddha*, Seema Publications Delhi, 1974.

Bahadur Mal : *The Religion of the Buddha*, Vishveshvaranand Institute Publications, Hoshiarpur, 1958.

Bhikku Nanamoli : *The Pitak Disciplosone*, Luzac & Co., Ltd. London, 1964.

C. Kuhan Raja : *Dhammapadam*, The Theosophical Publishing House, Madras, 1956.

The Cultural Heritage of India Vol. I to IV, The Ramakrishna Mission, Calcutta.

Daisetz Teitaro Suzuki : *Outlines of Mahayana Buddism*, Schocken Books, NY, 1963.

L. Adams Beck : *The Life of Buddha*, Collins, London, 1959.

L. Cousins : *Buddhist Studies in Honour of IB Harner*, D. Reidel Publishing Co. Baston, 1974.

L.M. Joshi : *Dhammapada*, Punjabi University, Patiala, 1969.

Martin Southwold : *Buddhism in Life*, Manchester University Press, 1983.

Max Muller F. : *The Sacred Books of the East*, all volumes, Motilal Banarsidass, Delhi, 1967.

P.E. Maung Tin : *The Path of Ponty*, Routleg & Kegan Paul, London, 1975.

Swami Nikhilananda : *Hinduism*, George Allen & Unwin Ltd., London, 1959.

S. Radhakrishna : *The Dhammapada*, Oxford University Press, Madras, 1959.

S. Tachibana : *The Ethics of Buddhism*, Konark Press, Delhi, 1986.

Sukumar Dutt : *Early Buddhist Monotheism*, Asia Publishing House, NY, 1960.

Vishawanath Parasad Verma : *Early Buddhism and its origins*, Munshiram M. Lal, 1973.

W.G. Maclagan : *The Theological Frontier of Ethics*, George Allan & Unwin, London, 1961.

Woodward F.L. : *The Book of the Kindred Sayings*, (Sanyutta-Nikaya) Luzac & Co., London, 1965.

